# ਪ੍ਰੀਤ ਮਣੀ

ਇਕ-ਐਕਟ ਡਰਾਮਾ

ਗੁਰਬਖ਼ਸ਼ ਸਿੰਘ

ਪ੍ਰੀਤ ਨਗਰ ਸ਼ਾਪ
ਲਾਹੌਰ

# ਵਚਨਾਰੰਭ

ਇਸ ਡਰਾਮੇ ਦਾ ਪਲਾਟ ਇਕ ਸੱਚੀ ਘਟਨਾ ਤੋਂ ਲਿਆ ਗਿਆ ਹੈ। ਮਨੋਰਥ ਕਿਸੇ ਖ਼ਾਸ ਫ਼ਿਰਕੇ ਜਾਂ ਆਦਮੀ ਨੂੰ ਹੋਲਾ ਕਰਨਾ ਨਹੀਂ, ਸਗੋਂ ਇਕ ਖ਼ਾਸ ਕਿਸਮ ਦੇ ਨੁਕਤਾ ਖ਼ਿਆਲ ਦੀ ਬਾਬਤ ਜਾਗ੍ਰਤਾ ਪੈਦਾ ਕਰਨਾ ਹੈ।

ਇਹ ਘਟਨਾ ਬੜੀ ਨੇੜੇ ਦੀ ਹੈ, ਏਸ ਲਈ ਅਸੀਂ ਇਸ ਨੂੰ ਪਛਾਣ ਦੇ ਨਾਕਾਬਲ ਬਣਾ ਕੇ ਪਾਠਕਾਂ ਦੇ ਪੇਸ਼ ਕਰਦੇ ਹਾਂ। ਤੇ ਜੇ ਕੋਈ ਟੋਹ ਕਿਸੇ ਨੂੰ ਪੈ ਜਾਏ, ਤਾਂ ਹਿੰਦੂ, ਸਿਖ ਮੁਸਲਮਾਨ, ਕੋਈ ਵੀ ਕਿਸੇ ਨੂੰ ਮਿਹਣਾ ਨਹੀਂ ਦੇ ਸਕਦਾ, ਛੱਜ ਛਾਨਣੀ ਵਰਗਾ ਹੀ ਹਿਸਾਬ ਹੈ।

ਅਸਲੀ ਘਟਨਾ ਇਹ ਹੈ ਕਿ ਇਕ ਸ਼ਹਿਰ ਵਿਚ ਸਮਝੋ ਦੋ ਕੌਮਾਂ ਹਨ, ਇਕ ਦਾ ਨਾਂ "ਮਰਿਆਦਾ" ਸਮਝ ਲਓ, ਤੇ ਦੂਜੀ ਦਾ "ਰੀਤੀ"। "ਮਰਿਆਦਾ" ਕੌਮ ਦੀ ਇਕ ਕੁੜੀ "ਰੀਤੀ" ਕੋਮ ਦੇ ਆਦਮੀ ਨਾਲ ਵਿਆਹ ਕਰਨਾ ਚਾਂਹਦੀ ਸੀ। ਸਾਕਾਂ ਨੇ ਮੁਖ਼ਾਲਫਤ ਕੀਤੀ। ਬਹੁਤੀਆਂ ਹਾਲਤਾਂ ਵਿਚ ਨਮੋਸ਼ੀ ਦਾ ਡਰ ਦਿਲ ਦੀ ਅਵਾਜ਼ ਨੂੰ ਚੁਪ ਕਰਾ ਦੇਂਦਾ ਹੈ, ਪਰ ਕਦੇ ਇਹ ਬਾਗ਼ੀ ਨਹੀਂ ਵੀ ਚੁਪ ਕਰਦਾ। ਸੋ ਘਰ ਘਾਟ ਦੀ ਪਨਾਹ ਤਿਆਗ ਕੇ ਕੁੜੀ ਆਪਣੇ ਪ੍ਰੇਮੀ ਨਾਲ ਨੱਠ ਗਈ। 'ਮਰਿਆਦੀਆਂ' ਨੇ ਇਹਨੂੰ ਕੋਮੀ ਨਮੋਸ਼ੀ ਸਮਝ ਲਿਆ। ਕਿਸੇ ਦੁਖੀਏ ਦਾ ਦੁਖ ਦੂਰ ਕਰਨ

ਲਈ ਤੇ ਭਾਈਚਾਰਾ ਕਦੇ ਸਰਕਿਆ ਨਹੀਂ; ਕਈ ਵਿਧਵਾਆਂ, ਕਈ ਛੁੱਟੜਾਂ, ਕਈ ਅਣਚਾਹੀਆਂ ਰੋ ਰੋ ਕੇ ਭਾਈਚਾਰਕ ਵਫ਼ਾ ਦਾ ਟੁੱਟਾ ਢੋਲ ਵਜਾ ਰਹੀਆਂ ਹਨ, ਪਰ ਭਾਈਚਾਰੇ ਨੇ ਓਹਨਾਂ ਦੀ ਵਫ਼ਾਦਾਰੀ ਦਾ ਕਦੇ ਮੁੱਲ ਨਹੀਂ ਪਾਇਆ। ਪਰ ਜੇ ਕਿਸੇ ਨੇ ਭਾਈਚਾਰੇ ਤੋਂ ਮੁਤੰਤ੍ਰ ਹੋਕੇ ਸੁਖ ਦੀ ਆਸ ਬਨ੍ਹਾਣ ਦਾ ਹੀਆ ਕਰ ਲਿਆ ਤਾਂ ਸਾਰੇ ਵੱਡੇ ਛੋਟੇ ਓਹਦਾ ਸੁੱਖ ਖੰਡਨ ਕਰਨਾ ਆਪਣਾ ਧਾਰਮਕ ਫਰਜ਼ ਸਮਝ ਲੈਂਦੇ ਹਨ।

"ਮਰਿਆਦੀਆਂ" ਨੇ ਇਕ ਕਮੇਟੀ ਬਣਾਈ। ਮੁਕੱਦਮੇ ਲਈ ਰੁਪਈਆ ਜਮਾ ਕਰ ਲਿਆ। ਕੋਈ ਚੰਗਾ ਆਦਮੀ ਤੇ ਏਸ ਲਾਂਝੇ ਵਿਚ ਪੈਣ ਲਈ ਕੀ ਮਿਲਣਾ ਸੀ ਇਕ ਚੰਦਰਾ ਜਿਹਾ "ਮਰਿਆਦੀਆ" ਏਸ ਗੱਲ ਲਈ ਤਿਆਰ ਕੀਤਾ ਗਿਆ ਕਿ ਓਹ ਓਸ ਕੁੜੀ ਨਾਲ ਵਿਆਹੇ ਹੋਣ ਦਾ ਦਾਅਵਾ ਕਰੇ। ਇਕ ਪ੍ਰਸਿੱਧ ਗੁਣੀ ਗਿਆਨੀ ਨੇ ਗਵਾਹੀ ਦਿੱਤੀ ਕਿ ਉਸ ਨੇ ਲਾਵਾਂ ਕਰਾਈਆਂ ਸਨ। ਇਕ ਡਾਕਟਰ ਸਾਹਿਬ ਨੇ, ਜਿਹੜੇ ਸੱਚ ਬੋਲਣ ਦੀ ਸ਼ੁਹਰਤ ਰਖਦੇ ਸਨ, ਗਵਾਹੀ ਦਿੱਤੀ ਕਿ ਓਹ ਜੰਜ ਵਿਚ ਗਏ ਸਨ। ਜਦੋਂ ਇਨ੍ਹਾਂ ਡਾਕਟਰ ਸਾਹਿਬ ਨੂੰ ਪੁੱਛਿਆ ਜਾਂਦਾ ਹੈ ਕਿ ਉਨ੍ਹਾਂ ਝੂਠੀ ਗਵਾਹੀ ਕਿਉਂ ਦਿੱਤੀ, ਤਾਂ ਓਹ ਆਂਹਦੇ ਹਨ ਕਿ ਚੰਗੇ ਧਾਰਮਕ ਆਦਮੀਆਂ ਨੇ ਡੈਪੂਟੇਸ਼ਨ ਲਿਆ ਕੇ ਵਾਸਤਾ ਪਾਇਆ ਸੀ ਕਿ "ਮਰਿਆਦਾ" ਕੌਮ ਦੀ ਕੁੜੀ ਨੂੰ ਧਰਮੋਂ ਬਾਹਰ ਜਾਣੋਂ ਬਚਾ ਲਿਆ ਜਾਵੇ।

ਹਰ ਤਰ੍ਹਾਂ ਦਾ ਜ਼ੋਰ ਲਾਇਆ ਗਿਆ। ਮੁਕਦਮਾ "ਮਰਿਆਦੀਆਂ" ਦੇ ਹੱਕ ਵਿਚ ਹੋਇਆ। ਓਸ ਕੁੜੀ ਨੂੰ ਇਕ ਬੜੇ ਘਟੀਆ ਆਦਮੀ ਦੇ ਹਵਾਲੇ ਕਰ ਦਿੱਤਾ ਗਿਆ। ਬੜੀ ਖੁਸ਼ੀ ਮਨਾਈ ਗਈ ਕਿ ਕੌਮੀ ਨਮੋਸ਼ੀ ਦਾ ਧੱਬਾ ਧੋਤਾ ਗਿਆ – ਭਾਵੇਂ ਇਕ ਅਬਲਾ ਦੇ ਦਿਲ ਦੇ ਖੂੰਨ ਨਾਲ ਹੀ ਧੋਤਾ ! ਕਿਸੇ ਦਿਨ ਏਸ ਅਬਲਾ ਦੇ ਆਤਮਘਾਤ ਦੀ ਖ਼ਬਰ ਸੁਣੀ ਜਾਣੀ ਅਣੋਖੀ ਗੱਲ ਨਹੀਂ।

੧੯੩੩ ਵਿੱਚ ਸਾਰਾ ਅਮ੍ਰਿਤਸਰ ਇਹੋ ਜਿਹੇ ਝਗੜੇ ਨਾਲ ਲੋਹਾ ਲਾਖਾ ਹੋ ਗਿਆ ਸੀ। ਵੱਡੇ ਵੱਡੇ ਆਦਮੀ ਦੁਤਰਫੀਂ ਝੂਠ ਬੋਲ ਰਹੇ ਸਨ

ਕਿਉਂਕਿ ਇਕ 'ਸਾਂਤੀ' ਕਿਸੇ ਮੁਸਲਮਾਨ ਨਾਲ ਚਲੀ ਗਈ ਸੀ। ਮੁਸਲਮਾਨਾਂ ਨੇ ਇਕ ਹੋਰ ਥਾਂ ਕਈ ਆਦਮੀ ਕਤਲ ਕਰ ਦਿੱਤੇ ਸਨ, ਕਿਉਂਕਿ ਕੋਈ ਮੁਸਲਮਾਨ ਕੁੜੀ ਕਿਸੇ ਗ਼ੈਰ ਮੁਸਲਿਮ ਨਾਲ ਚਲੀ ਗਈ ਸੀ। ਇਹਦੇ ਵਿਚ ਕਸੂਰਵਾਰ ਨਾ ਸਿੱਖ ਹਨ, ਨਾ ਮੁਸਲਮਾਨ ਤੇ ਨਾ ਹਿੰਦੂ। ਕਸੂਰ ਸਾਡੀ ਓਸ ਜ਼ਹਿਨੀਅਤ ਦਾ ਹੈ ਜਿਹੜੀ ਜ਼ਿੰਦਗੀ ਨੂੰ ਇਕ ਤੰਗ ਝਰੋਖੇ ਚੋਂ ਵੇਖਣ ਉਤੇ ਜ਼ਿੱਦ ਕਰਦੀ ਹੈ। ਜੇ ਅਸੀ ਸੁਖੀ ਵਸਣਾ ਚਾਂਹਦੇ ਹਾਂ,ਤਾਂ ਝੀਤਾਂ ਮੋਰੀਆਂ ਚੋਂ ਤੱਕਣ ਦੀ ਥਾਂ ਸਾਨੂੰ ਪ੍ਰੀਤ-ਝਰੋਖੇ ਦੀ ਚੁੜੱਤਣ ਚੋਂ ਚੁਤਰਫੀਂ ਨਜ਼ਰ ਮਾਰਨੀ ਚਾਹੀਦੀ ਹੈ। ਦੁਨੀਆਂ ਦਾ ਰੰਗ ਹੀ ਪਲਟ ਜਾਇਗਾ।

ਏਸ ਝਰੋਖੇ ਚੋਂ ਵੇਖਿਆਂ ਘਰ ਦੀ ਪਨਾਹ ਛੱਡਕੇ ਨੱਸਣ ਉਤੇ ਮਜਬੂਰ ਹੋ ਜਾਣ ਵਾਲੀਆਂ ਕੁੜੀਆਂ ਅਣੋਖੀਆਂ ਪਾਪਣਾਂ ਨਹੀਂ ਦਿਸਦੀਆਂ। ਸਤੀ ਹੋ ਸਕਣ ਵਾਲੀਆਂ ਨਾਲੋਂ ਇਹ ਨਾ ਘੱਟ ਪਵਿਤ੍ਰ ਹਿਰਦੇ ਰਖਦੀਆਂ ਹਨ ਤੇ ਨਾ ਘੱਟ ਕੁਰਬਾਨ ਹੋਣ ਦੀ ਦਲੇਰੀ। ਇਹ ਸਾਡੀ ਹਠ-ਧਰਮੀ, ਬੇਨਿਆਈ, ਤੇ ਮੂਰਖਤਾ ਹੈ ਕਿ ਅਸੀਂ ਉਨ੍ਹਾਂ ਨੂੰ ਘਰੋਂ ਨਿਕਲਣ ਲਈ ਮਜਬੂਰ ਕਰਕੇ, ਫੇਰ ਆਪਣੇ ਕਸੂਰ ਦੀ ਸਜ਼ਾ ਉਨ੍ਹਾਂ ਨੂੰ ਦੇਂਦੇ ਹਾਂ।

ਗੁਰਬਖ਼ਸ਼ ਸਿੰਘ

# ਪਾਤਰ

ਹਿਰਦੇ ਨਾਥ — "ਰੀਤ" ਕੌਮ ਦਾ ਇਕ ਅਮੀਰ ਤੇ ਸੁੰਦਰ-ਚਿਤ ਨੌਜਵਾਨ।

ਪ੍ਰੀਤ ਮਣੀ — "ਮਰਿਆਦਾ" ਫ਼ਿਰਕੇ ਦੀ ਇਕ ਯੁਵਤੀ।

ਚਿਤ੍ਰਾ — ਇਕ ਇਸਤ੍ਰੀ ਜਿਸ ਦਾ ਪਤੀ ਫ਼ਿਰਕੂ ਫ਼ਸਾਦ ਵਿਚ ਮਰ ਜਾਂਦਾ ਹੈ।

ਚਿਤ੍ਰ ਪਤ — ਚਿਤ੍ਰਾ ਦਾ ਦੂਜਾ ਪਤੀ।

ਗੁਣੀ ਗਿਆਨੀ, ਬਣਾਉਟੀ ਪਤੀ, ਮੈਜਿਸਟਰੇਟ, ਮਹਾਂ ਗਿਆਨੀ, ਡਾਕਟਰ, ਚੌਧਰੀ, ਵਕੀਲ, ਸਰਿਸ਼ਤੇਦਾਰ ਆਦਿ।

# ਝਾਤੀ ਪਹਿਲੀ



ਮੁਲਕ: ਇਕ ਪ੍ਰਾਯ-ਦ੍ਵੀਪ ਜਿਹੜਾ ਵਡੇ ਧਰਮਾਂ ਦੀ ਜਨਮ ਭੂਮ ਹੋਣ ਲਈ ਪ੍ਰਸਿਧ ਹੈ। ਏਥੇ ਹਰ ਮੋਚੇ ਦੇ ਮਜ਼ਹਬ ਬਣਦੇ ਹਨ। ਤਿਆਰ ਵੀ ਮਿਲ ਜਾਂਦੇ ਹਨ, ਤੇ ਸਾਈ ਉਤੇ ਵੀ ਬਣਾ ਦਿਤੇ ਜਾਂਦੇ ਹਨ। ਜਿਸ ਤਰ੍ਹਾਂ ਸਿਆਲਕੋਟ ਦੇ ਹਰ ਬਾਜ਼ਾਰ, ਹਰ ਮਹੱਲੇ ਵਿਚ ਗੇਂਦ ਬੱਲਿਆਂ ਦੀਆਂ ਕੰਪਨੀਆਂ ਹਨ, ਉਸੇ ਤਰ੍ਹਾਂ ਏਸ ਮੁਲਕ ਵਿਚ ਮਜ਼ਹਬੀ ਕਾਰਖਾਨੇ ਹਨ। ਚਵ੍ਹੀ ਘੰਟੇ ਮਸ਼ੀਨਾਂ ਚਲਦੀਆਂ ਰਹਿੰਦੀਆਂ ਹਨ। ਆਰਾਮ ਨਾਲ ਸੁਤਾ ਵੀ ਨਹੀਂ ਜਾਂਦਾ। ਤਿੰਨ ਲਿਮਿਟਿਡ ਕਾਰਖਾਨੇ ਜਗਤ-ਪ੍ਰਸਿਧ ਹਨ। ਇਨ੍ਹਾਂ ਦਾ ਸਾਰਾ ਮਾਲ ਪੇਟੈਂਟ

ਹੈ, ਹਰੇਕ ਵਸਤ ਉਤੇ "ਪਹਿਲੇ ਦਰਜੇ" ਦੀ ਸੁਨਹਿਰੀ ਮੁਹਰ ਹੁੰਦੀ ਹੈ। ਇਕ ਦਾ ਨਾਮ ਹੈ, "ਮਰਿਆਦਾ" ਦੂਜੇ ਦਾ ਨਾਮ ਹੈ "ਰੀਤ" ਤੀਜੇ ਦਾ "ਜਬਰ"।

ਸਮਾਂ ਤੇ ਝਾਕੀ: ਇਕ ਸ਼ਹਿਰ ਦੀ ਹਦ ਉਤੇ ਕੁਦਰਤੀ ਬੇਲਾ ਹੈ। ਇਕ ਬ੍ਰਿਛ ਦੇ ਨਾਲ ਕਾਠੀ ਪਾਈ ਇਕ ਘੋੜਾ ਬੱਧਾ ਹੈ, ਥੋੜੇ ਜਿਹੇ ਸੰਘਣੇ ਬ੍ਰਿਛਾਂ ਦੇ ਝੁੰਡ ਵਿਚੋਂ ਹਿਰਦੇ ਨਾਥ ਸ਼ਹਿਰ ਵਲ ਉਡੀਕ-ਭਰੀਆਂ ਅੱਖਾਂ ਨਾਲ ਤਕ ਰਿਹਾ ਹੈ। ਸਾਹਮਣੇ ਚੋਖੀ ਵਿਥ ਉਤੇ "ਮਰਿਆਦਾ" ਸਮਾਜ ਦਾ ਮਹਾਂ-ਮੰਦਰ ਹੈ; ਏਥੇ ਦਿਨੇ ਰਾਤ ਭਜਨ ਹੁੰਦਾ ਹੈ, ਚੰਗੇ ਲੋਕ ਕਲਿਆਨ ਲਈ ਦੋਵੇਂ ਵੇਲੇ ਏਥੇ ਆਉਂਦੇ ਹਨ। ਬੜੀ ਰੌਣਕ ਰਹਿੰਦੀ ਹੈ। ਹਿਰਦੇ ਨਾਥ ਦੀਆਂ ਅੱਖਾਂ ਏਸ ਮੰਦਰ ਉਤੇ ਲਗੀਆਂ ਹਨ। ਘੋੜਾ ਹਿਣਕ ਪੈਂਦਾ ਹੈ।

ਹਿਰਦੇ ਨਾਥ: ( ਘੋੜੇ ਦੀ ਧੌਣ ਉਤੇ ਹਥ ਫੇਰ ਕੇ ) ਨਾ ਸਜਣਾਂ, ਸ਼ੋਰ ਨਹੀਂ ਕਰਨਾ, ਭਾਵੇਂ ਦਿਲ ਸਾਡਾ ਸਾਧਾਂ ਦਾ ਹੈ, ਪਰ ਕੰਮ ਚੋਰਾਂ ਦੇ ਹੋਣੀ ਸਾਥੋਂ ਕਰਾਣ ਵਾਲੀ ਹੈ!

(ਅਗਾਂਹ ਵਧ ਕੇ ਖੁਲ੍ਹੀ ਨਜ਼ਰ ਨਾਲ ਵੇਖ ਕੇ ਘੋੜੇ ਕੋਲ ਮੁੜਦਾ ਹੈ)

ਬਸ, ਪੰਜ ਹੋਰ ਮਿਨਟ! ਪ੍ਰੀਤਮਣੀ ਪਈ

ਆਉਂਦੀ ਏ ! ਔਹ ਪਈ ਦਿਸਦੀ ਏ ! ਕਾਹਲੀ ਕਾਹਲੀ ਪਈ ਤੁਰਦੀ ਏ ! ਵੇਖ ਉਹਦੀ ਸੁਹਣੀ ਚਾਲ ! ਪਰ ਇਹਦੇ ਵਿਚ ਵੀ ਚੋਰੀ ਦੀ ਚਿੰਤਾ ਹੈ। ਕਦੇ ਸੱਜੇ ਵਿੰਹਦੀ, ਕਦੇ ਖੱਬੇ ਵਿੰਹਦੀ ਏ ! ਸਜਣਾਂ ! ਕਦੇ ਨਿਸਚਿੰਤ ਹੋ ਕੇ ਏਸ ਮਣੀ ਦਾ ਨਾਥ ਮੈਂ ਹੋ ਸਕਦਾ ! ਪਤਾ ਈ, ਕੀ ਕਰਦਾ ? ਜੱਗ ਚਾਨਣਾ ਕਰ ਦੇਂਦਾ !......... ਪਰ ਹੁਣ ? ਚੋਰਾਂ ਵਾਂਗ ਛਲ ਕਰ ਰਿਹਾ ਹਾਂ, ਤੈਨੂੰ ਵੀ ਸੁਹਣਿਆਂ, ਛਲੀਆ ਬਣਾ ਰਿਹਾ ਹਾਂ।

( ਘੋੜੇ ਨੇ ਨੇੜੇ ਪੁਜੀ ਮਣੀ ਨੂੰ ਝਾਕ ਕੇ ਹਿਣ ਹਿਣ ਕੀਤੀ )

( ਪਿੰਡਾ ਥਪਕ ਕੇ ) ਸਜਣਾਂ ! ਤੇਰਾ ਸੁਚਾ ਦਿਲ ਕੀਹ ਜਾਣੇ, ਕੀਕਰ ਚੋਰ ਸਾਹ ਘੁਟ ਕੇ ਸਮਾਂ ਲੰਘਾਂਦੇ ਹਨ ! ਪਰ ਹੁਣ ਵੀਰਾ, ਹੋਰ ਨਾ ਬੋਲੀਂ ! ਮੈਂ ਤੇ ਮਣੀ ਤੇਰੀ ਵਫ਼ਾਦਾਰ ਕੰਡ ਉਤੇ ਬੈਠਾਂਗੇ, ਦਿਨ ਲਹਿ ਗਿਆ ਹੈ, ਤੂੰ ਸਾਨੂੰ ਲੈ ਜਾਈਂ – ਕਿਤੇ ਦੂਰ ਸਾਰੇ – ਜਿਥੇ ਕੋਈ ਸਾਨੂੰ ਨਾ ਜਾਣੇ ! ......... ਮਣੀ ਤੇ ਮੈਂ ਆਪਣੀ ਦੁਨੀਆਂ ਛਡ ਕੇ ਅਣਡਿੱਠੀ ਦੁਨੀਆਂ ਵਿਚ ਕੱਠੇ ਰਹਿ ਸਕਣ ਲਈ ਚੋਰੀ ਨਠ ਰਹੇ ਹਾਂ; ਤੂੰ ਚੋਰ ਨਹੀਂ, ਪਰ ਅੜਿਆ, ਸਾਡੀ ਚੋਰੀ ਉਤੇ ਪਰਦਾ ਜ਼ਰੂਰ ਪਾਈਂ ......... ਜੀ ਕਰਦਾ ਏ, ਮਣੀ ਨੂੰ

ਕੰਧਾੜੇ ਚੁਕ ਲਿਆਵਾਂ – ਹੁਣ ਪੈਰ ਭਾਰੇ ਪਈ ਚੁਕਦੀ ਆ – ਪਰ ਕੋਈ ਦੋਹਾਂ ਨੂੰ ਵੇਖ ਨਾ ਲਏ, ਏਥੇ ਹੀ ਉਡੀਕਦਾ ਹਾਂ – ਥਕੇ ਪੈਰ ਘੁਟ ਕੇ,ਸਾਹ ਦੁਆ ਕੇ ਫੇਰ ਚੱਲਾਂਗੇ !......ਤੂੰ ਨਾਲ ਹੋਵੇਂ ਤੇ ਰਾਤ ਦੀ ਰਖਿਆ ਹੋਵੇ, ਵੇਰ ਸਾਨੂੰ ਕਾਹਦਾ ਖ਼ਤਰਾ।

(ਪ੍ਰੀਤਮਣੀ ਆ ਕੇ ਹਿਰਦੇ ਨਾਥ ਦੀਆਂ ਬਾਹਾਂ ਵਿਚ ਢੇ ਪੈਂਦੀ ਹੈ, ਲੱਤਾਂ ਥਕੀਆਂ ਟੋਈਆਂ ਤੇ ਮੁਖ ਨਿਢਾਲ ਜਿਹਾ)

ਹਿਰਦੇ ਨਾਥ: ਮਣੀਆਂ ! ਤੁਸੀ ਬੜੇ ਥਕ ਗਏ ਓ ! ਆਓ, ਸਜਣ ਦੇ ਕੋਲ, ਮੇਰੀ ਗੋਦੀ ਵਿਚ ਸਿਰ ਧਰ ਕੇ ਕੁਝ ਚਿਰ ਲੇਟ ਜਾਓ – ਭਾਵੇਂ ਸਜਣ ਦੀ ਚਾਲ ਬੜੀ ਸੁਹਣੀ ਏ ਤਾਂ ਵੀ ਸਵਾਰੀ ਵਿਚ ਥਕਾਵਟ ਜ਼ਰੂਰੀ ਹੁੰਦੀ ਹੈ !

ਪ੍ਰੀਤਮਣੀ: ਥਕ ਤੇ ਮੈਂ ਜ਼ਰੂਰ ਗਈ ਹਾਂ, ਪਰ ਏਥੇ ਅਟਕਣ ਵਿਚ ਖ਼ਤਰਾ ਹੋਵੇਗਾ !

ਹਿਰਦੇ ਨਾਥ: ਜੇ ਸਜਣ ਕੋਲ ਹੈ, ਤਾਂ ਕੋਈ ਨਹੀਂ, ਮੈਂ ਸ਼ਹਿਰ ਵਲ ਤਕਦਾ ਰਹਾਂਗਾ, ਜਦੋਂ ਕੁਝ ਵੇਖਾਂਗਾ, ਫੜਾਕੀ ਮਾਰ ਉਡ ਜਾਵਾਂਗੇ ! (ਹਿਰਦੇ ਨਾਥ ਘੋੜੇ ਕੋਲ ਇਕ ਪਧਰੀ ਥਾਂ ਉਤੇ ਬਹਿ ਗਿਆ। ਪ੍ਰੀਤਮਣੀ ਉਹਦੀ ਝੋਲੀ ਵਿਚ ਸਿਰ ਧਰ ਕੇ ਲੇਟ ਗਈ। ਹਿਰਦੇ ਨਾਥ ਅੰਗ ਘੁੱਟਦਾ ਹੈ) ਮਣੀਆਂ, ਤੁਸਾਂ ਬੜੀ ਦਲੇਰੀ ਕੀਤੀ,

ਪਰ ਕੀਹ ਤੁਹਾਨੂੰ ਯਕੀਨ ਹੈ ਕਿ ਤੁਸੀ ਏਸ ਕੀਤੇ ਤੇ ਪਛਤਾਓਗੇ ਨਹੀਂ ?

ਪ੍ਰੀਤਮਣੀ: ਓਹ ਕਿਉਂ ? ਮੈਂ ਤੁਹਾਡੀ ਖ਼ਾਤਰ ਤੇ ਕੁਝ ਨਹੀਂ ਕੀਤਾ; ਆਪਣੇ ਹਿਰਦੇ ਦੇ ਨਾਥ ਨਾਲ ਖਿੱਚੀ ਆਈ ਹਾਂ !...... ਜਿਸ ਨਾਥ ਦੀ ਇਹ ਮਣੀ ਹੈ, ਓਹਦੇ ਨਾਲ ਰਹਿੰਦਿਆਂ ਇਹ ਕਿਉਂ ਪਛਤਾਏਗੀ ?

ਹਿਰਦੇ ਨਾਥ: ਪਰ ਓਹ ਨਾਥ ਏਸ ਘੜੀ ਅਨਾਥ ਹੋ ਗਿਆ ਹੈ ! ਸਮਾਜ ਦਾ ਚੋਰ ਹੈ, ਸਰਕਾਰ ਦਾ ਮੁਜਰਮ ਹੈ, ਧਰਮ ਦਾ ਦੋਸ਼ੀ ਹੈ ! ਇਹਨਾਂ ਸਾਰਿਆਂ ਦੇ ਸਿਪਾਹੀ ਓਹਦੇ ਪਿੱਛੇ ਫਿਰਨਗੇ, ਓਹ ਚੋਰਾਂ ਵਾਂਗ ਲੁਕਦਾ ਫਿਰੇਗਾ, ਝੂਠ ਬੋਲੇਗਾ, ਤੁਹਾਨੂੰ ਬੁਲਾਇਗਾ, ਆਪ ਰੁਲੇਗਾ, ਤੁਹਾਨੂੰ ਰੁਲਾਇਗਾ !

ਪ੍ਰੀਤਮਣੀ: ਸਭ ਕੁਝ ਪਿਆ ਹੋਵੇ, ਪਰ ਮੈਂ ਆਪਣੇ ਨਾਥ ਨਾਲ ਤੇ ਹੋਵਾਂਗੀ, ਦੁਖੀ ਰਵ੍ਹਾਂਗੀ, ਪਰ ਰਵ੍ਹਾਂਗੀ ਤੇ ਸਹੀ ! ਜਿਹੜਾ ਮੇਰੇ ਹਿਰਦੇ ਦਾ ਨਾਥ ਨਹੀਂ, ਓਹਦੇ ਨਾਲ ਮੈਂ ਇਕ ਦਿਨ ਨਹੀਂ ਸੀ ਰਹਿ ਸਕਣਾ। ਵਿਆਹ ਦੇਂਦੇ, ਮੈਂ ਮਰ ਜਾਂਦੀ !

ਹਿਰਦੇ ਨਾਥ: ( ਮਣੀ ਦੀ ਤਲੀ ਬੁੱਲ੍ਹਾਂ ਉਤੇ ਰਖ ਕੇ ) ਮੇਰੀ ਮਣੀਆਂ !

ਤੁਹਾਡੀ ਇਹ ਬਹਾਦਰੀ ਜੋ ਕਿਸੇ ਚੰਗੇ ਅਰਥ ਲਗ ਸਕਦੀ, ਤਾਂ ਇਸ ਦੁਖੀ ਦੀਪ ਦੀਆਂ ਕਈ ਔਕੜਾਂ ਦੂਰ ਹੋ ਜਾਂਦੀਆਂ !

ਪ੍ਰੀਤ–ਮਣੀ: ਮੈਨੂੰ ਸਮਝ ਨਹੀਂ ਆਈ, ਕਿਉਂ ਧਰਮ ਨੂੰ ਸਾਡਾ ਇਹ ਸੰਜੋਗ ਪ੍ਰਵਾਣ ਨਹੀਂ ? ਜੋ ਮੇਰੇ ਮਾਪੇ ਧੀ ਲਈ ਚਾਹ ਸਕਦੇ ਸਨ, ਓਹ ਤੁਸੀ ਹੋ, ਤੇ ਤੁਸੀ ਮੈਨੂੰ ਪ੍ਰਵਾਣ ਕਰਦੇ ਹੋ !

ਹਿਰਦੇ ਨਾਥ: ਪਰ "ਮਰਿਆਦਾ" ਵਿਚ ਜੰਮੀ ਮਣੀ ਦਾ "ਰੀਤ" ਵਿਚ ਪਲੇ ਨਾਥ ਨਾਲ ਵਿਆਹ ਹੋਣਾ ਦੋਹਾਂ ਧਰਮਾਂ ਨੂੰ ਪ੍ਰਵਾਣ ਨਹੀਂ !

ਪੀਤਮਣੀ: ਓਹ ਕਿਉਂ ?

ਹਿਰਦੇ ਨਾਥ: ਕਿਉਂਕਿ "ਮਰਿਆਦੀਆਂ" ਦੀਆਂ ਨਜ਼ਰਾਂ ਵਿਚ "ਰੀਤੀਏ" ਘਟੀਆ, ਵਹਿਮੀ, ਬੁਤਪ੍ਰਸਤ ਹਨ, ਤੇ "ਰੀਤੀਏ" "ਮਰਿਆਦੀਆਂ" ਨੂੰ ਜਾਹਿਲ, ਜਾਂਗਲੀ, ਹੂੜ ਮਤੀਏ ਸਮਝਦੇ ਹਨ !

ਪ੍ਰੀਤਮਣੀ: ਤੁਸਾਂ ਤੇ ਤਿੰਨਾਂ ਧਰਮਾਂ ਨੂੰ ਪੜ੍ਹਿਆ ਹੈ–ਕਿਹੜਾ ਸੱਚਾ ਹੈ ?

ਹਿਰਦੇ ਨਾਥ: ਤਿੰਨੇ–ਪਰ ਪੈਰੋਕਾਰ ਤਿੰਨਾਂ ਦੇ ਹੀ ਪਾਜ਼ੀ ਹਨ । ਕਿਸੇ ਨੂੰ ਆਪਣੇ ਲਾਭ ਹਾਣ ਦੀ

ਪਛਾਣ ਨਹੀਂ, ਨਹੀਂ ਤੇ ਕੌਣ ਆਪਣੇ ਧੀਆਂ ਪੁਤ੍ਰਾਂ ਨੂੰ ਚੋਰ ਬਣਾਂਦਾ ਹੈ !

ਪ੍ਰੀਤਮਣੀ: ਕੀ ਇਹਦਾ ਇਲਾਜ ਕੋਈ ਨਹੀਂ ?

ਹਿਰਦੇ ਨਾਥ: ਬੜਾ ਮਹਿੰਗਾ ਹੈ ?

ਪ੍ਰੀਤਮਣੀ: ਕੀਹ ?

ਹਿਰਦੇ ਨਾਥ: ਇਹੀ ਜਿਹੜਾ ਅਸੀ ਕਰ ਰਹੇ ਹਾਂ – ਅਨਿਆਂ ਨੂੰ ਕਬੂਲ ਨਾ ਕਰਨਾ, ਹਥ-ਕੜੀਆਂ ਚੁਪ ਕਰਕੇ ਨਾ ਪੁਆ ਲੈਣੀਆਂ, ਸੁਖ ਕੁਰਬਾਨ ਕਰ ਸਕਣਾ, ਨਮੋਸ਼ੀ ਸਹਾਰ ਲੈਣੀ, ਸਚਿਆਈ ਲਈ ਮਰ ਸਕਣਾ !

ਪ੍ਰੀਤਮਣੀ: ਮੈਂ ਕਈ ਵਾਰੀ ਸੋਚਿਆ ਹੈ, ਜੇ ਕਦੇ ਸਾਡੇ ਮਾਪੇ ਸਾਨੂੰ ਅਸੀਸ ਦੇ ਦੇਂਦੇ, ਓਹ ਕੇਡੇ ਸੁਖੀ ਹੋ ਜਾਂਦੇ ! ਅਕਸਰ ਕਿਸੇ ਨੂੰ ਦੇਣਾ ਹੀ ਸਾ ਨੇ । ਤੇ ਹੁਣ ਸਾਡੀ ਗੱਲ ਦਾ ਪਤਾ ਕਰਕੇ ਜਿਹੜਾ ਛੇਤੀ ਛੇਤੀ ਨਿਕੰਮਾ ਨਿਚੰਜਾ ਆਦਮੀ ਚੁਣਿਆ ਨੇ, ਜੇ ਤੁਹਾਨੂੰ ਹੀ ਚੁਣ ਲੈਂਦੇ...ਤੁਹਾਡਾ ਵਪਾਰ ਚੰਗਾ ਸੀ, ਸ਼ੁਹਰਤ ਚੰਗੀ ਸੀ, ਤੇ ਨਾਲੇ...

ਹਿਰਦੇ ਨਾਥ: ਤੇ ਨਾਲੇ ਕੀਹ ?

ਪ੍ਰੀਤਮਣੀ: ਤੁਸੀ ਮੇਰੇ ਹਿਰਦੇ ਦੇ ਨਾਥ ਵੀ ਸਾਉ !

( ਅੱਖਾਂ ਵਿਚ ਅੱਖਾਂ ਪਾਕੇ ਪ੍ਰੀਤ ਮਣੀ ਨੇ ਆਖਿਆ )

ਹਿਰਦੇ ਨਾਥ: (ਅੱਖਾਂ ਚੁੰਮਕੇ) ਫੇਰ ਅਸੀ ਇਕ ਸਫ਼ਲ ਜੀਵਨ ਨਾ ਬਿਤਾ ਲੈਂਦੇ !–

ਪ੍ਰੀਤਮਣੀ: ਤੇ ਕੀਹ ਧਰਮਾਂ ਦੀ ਸਫ਼ਲਤਾ ਨਾਲ ਅਜੋੜਤਾ ਹੈ?

ਹਿਰਦੇ ਨਾਥ: ਜਿਸ ਧਰਮ ਵਿਚ ਮੈਂ ਜੰਮਿਆ ਹਾਂ ਓਹ "ਸਿਰਗੁੰਮਾਂ" ਦਾ ਹੈ, ਤੇ ਜਿਸ ਵਿਚ ਤੁਸੀ ਜੰਮੇ ਹੋ, ਓਹ "ਅਕਲ-ਗੁੰਮਾਂ" ਦਾ ਹੈ ! ਇਹਨਾਂ ਦੀ ਧੁਰੋਂ ਲਿਖੀ ਅਜੋੜਤਾ ਕੌਣ ਹਟਾਏ ! ਪਰ ਤੁਸਾਂ ਮੈਥੋਂ ਪੁਛਿਆ ਨਹੀਂ ਕਿ ਅਸੀ ਹੁਣ ਕਿੱਧਰ ਜਾ ਰਹੇ ਹਾਂ ।

ਪ੍ਰੀਤਸਣੀ: ਮੈਨੂੰ ਕੋਈ ਲੋੜ ਨਹੀਂ ਜਾਪੀ – ਤੁਹਾਨੂੰ ਇਹ ਹਿਰਦਾ ਦੇ ਦਿਤਾ ਹੈ, ਤੁਹਾਡੇ ਨਾਲ ਜਾ ਰਹੀ ਹਾਂ, ਕਿਉਂਕਿ ਤੁਹਾਡੇ ਬਾਝ ਰਹਿ ਨਹੀਂ ਸਕਦੀ।

ਹਿਰਦੇ ਨਾਥ: ਪਰ ਤੁਹਾਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਹੁਣ ਇਕੱਠਿਆਂ ਦੁਖ ਭੋਗਣ ਦੇ ਸੁਖ ਦੀ ਆਸ ਦੇ ਸਿਵਾ ਸਾਡਾ ਦੁਨੀਆਂ ਵਿਚ ਭਾਗ ਮੁਕ ਗਿਆ ਹੈ । ਹੋਰ ਆਸਾਂ ਸਾਨੂੰ ਏਥੇ ਹੀ ਛੱਡ ਜਾਣੀਆਂ ਚਾਹਦੀਆਂ ਹਨ ।

ਪ੍ਰੀਤਮਣੀ: ਮੇਰੇ ਹਿਰਦੇ ਵਿਚ ਕੋਈ ਵੀ ਆਸ ਨਹੀਂ । ਮੈਂ ਆਪਣੇ ਨਾਥ ਨਾਲ ਜਾ ਰਹੀ ਹਾਂ – ਮੈਂ ਸੰਤੁਸ਼ਟ

ਹਾਂ ਕਿ ਮੇਰੇ ਨਾਥ ਨੇ ਮੈਨੂੰ ਆਪਣੇ ਨਾਲ ਦੁਖ ਭੋਗਣ ਦਾ ਸੁਖ ਦੇਣਾ ਪ੍ਰਵਾਣ ਕਰ ਲਿਆ ਹੈ!

(ਹਿਰਦੇ ਨਾਥ ਨੇ ਮਣੀ ਦੇ ਕੇਸ ਚੁੰਮੇ, ਮੱਥਾ ਚੁੰਮਿਆ, ਦੋਹਾਂ ਤਲੀਆਂ ਵਿਚ ਓਹਦੀਆਂ ਗਲ੍ਹਾਂ ਰਖਕੇ ਐਉਂ ਅੱਖਾਂ ਵਿਚ ਤੱਕਿਆ ਜਿਵੇਂ ਓਨ੍ਹਾਂ ਆਤਮ-ਬਾਰੀਆਂ ਦੀ ਰਾਹੀਂ ਕੋਈ ਅੰਦਰ ਵੜ ਜਾਣਾ ਲੋੜਦਾ ਹੈ)

ਹਿਰਦੇ ਨਾਥ: ਮਣੀਆਂ ਜੀ! ਜੇ ਕਦੇ ਤੁਹਾਨੂੰ ਮੈਂ ਹੋਰ ਤਰ੍ਹਾਂ ਦਾ ਸੁਖ ਦੇ ਸਕਦਾ! ਮੂਰਖ ਸਮਾਜ ਉਤੇ ਮੈਨੂੰ ਕ੍ਰੋਧ ਆ ਰਿਹਾ ਹੈ! ਇਹ ਆਪਣੇ ਮਣੀਆਂ, ਮਾਣਕਾਂ ਦੀ ਕਦਰ ਨਹੀਂ ਜਾਣਦੀ। ਟੋਟੇ ਕਰਕੇ ਪੈਰਾਂ ਵਿਚ ਰੋਲਕੇ ਦਮਾਮੇ ਮਾਰਦੀ ਹੈ! ਝੂਠੀ ਪਾਰਸਾਈ ਤੇ ਮੈਲੀ ਪਵਿਤ੍ਰਤਾ ਦੇ ਗੀਤ ਇਹ ਗਾਉਂਦੀ ਹੈ, ਧਰਮ ਤੋਂ ਉੱਕੀ ਕੋਰੀ ਧਰਮਤਾ ਦਾ ਦਾਅਵਾ ਕਰਦੀ ਹੈ!

(ਬ੍ਰਿਛਾਂ ਉਤੋਂ ਚੰਨ ਉੱਚਾ ਹੋਇਆ ਤੇ ਪਹਿਲੀ ਕਿਰਨ ਮਣੀ ਦੇ ਮੱਥੇ ਉਤੇ ਪਈ)

ਮਣੀ, ਹੁਣ ਕੁਝ ਅਰਾਮ ਆਗਿਆ ਹੋਵੇਗਾ?

ਪ੍ਰੀਤਮਣੀ: (ਝੋਲੀ ਚੋਂ ਉਠਕੇ) ਹੁਣ ਮੈਂ ਬਿਲਕੁਲ ਠੀਕ ਹਾਂ, ਚਲੋ ਚੱਲੀਏ!

ਹਿਰਦੇ ਨਾਥ: ਹੁਣ ਜਾਣਾ ਹੀ ਚਾਹੀਦਾ ਹੈ। (ਘੋੜੇ ਦੀ ਥੂਥੀ ਤੇ ਹੱਥ ਫੇਰਕੇ) ਸੱਜਣਾ! ਲੈ ਚੱਲੇਂਗਾ? ਚੜ੍ਹ

ਬਹੀਏ। ਘੋੜਾ ਬੂਥੀ ਮਾਰ ਮਾਰ ਕੇ ਲਾਡ ਕਰਦਾ ਹੈ, ਹਿਰਦੇ ਨਾਥ ਘੋੜ ਉਤੇ ਚੜ੍ਹ ਗਿਆ) ਮਣੀਆਂ ਜੀ! ਖੱਬਾ ਪੈਰ ਮੇਰੇ ਪੈਰ ਉਤੇ ਰੱਖੋ – ਠੀਕ ਏਸੇ ਤਰ੍ਹਾਂ, ਸੱਜਾ ਹਥ ਮੈਨੂੰ ਫੜਾਓ–ਹੰਬਲੇ (ਅੰਗੇ ਸਾਂਭ ਕੇ) ਮਣੀਆਂ, ਤੁਸਾਂ ਤੇ ਏਸ ਫੜਾਕੀ ਨਾਲ ਹਿੰਦ ਦੇਸ਼ ਦੀ ਅਹਿਲੀਆਬਾਈ ਨੂੰ ਮਾਤ ਕਰ ਦਿੱਤਾ ਹੈ! ਚੰਗੀ ਤਰ੍ਹਾਂ ਨਾਲ ਘੁੱਟਕੇ, ਤ ਸੱਜਣ ਦੀ ਧੌਣ ਥਪਕ ਕੇ) ਚਲ ਸੱਜਣਾਂ। ਹੁਣ ਜਾਂ ਤੇਰੀ ਓਟ ਤੇ ਜਾਂ ਆਪਣੇ ਪ੍ਰੇਮ ਦੀ, ਜਿਹਨੂੰ ਲੋਕ ਪ੍ਰਭੂ ਆਖਦੇ ਹਨ। ਪਰ ਜਿੰਨਾ ਇਹ ਸੁੱਚਾ ਹੋਵੇ ਓਨਾ ਓਹ ਇਹਨੂੰ ਲੁੱਚਾ ਸਮਝਦੇ ਤੇ "ਤੋਇ-ਤੋਇ" ਕਰਦੇ ਹਨ!

( ਟਪ-ਟਪ-ਟਪ-ਟਪ-ਬੇਲੇ ਵਿਚ ਅਲੋਪ ਹੋ ਗਏ )

---

## ਝਾਤੀ ਦੂਜੀ



ਅਸਥਾਨ: "ਮਰਿਆਦਾ" ਸਮਾਜ ਦਾ ਮਹਾਂ ਮੰਦਰ – ਬੜੇ ਗੁਣੀ ਗਿਆਨੀਆਂ ਤੇ ਚੌਹਦਰੀਆਂ ਦੀ ਅੰਤ੍ਰਿੰਗ ਕਮੇਟੀ ਜੁੜੀ ਹੈ। ਇਕ ਰਹਿਤ ਬਹਾਦਰ ਸਮਾਗਮ ਦੇ ਪ੍ਰਧਾਨ ਹਨ (ਏਸ ਦੀਪ ਦੇ ਖ਼ਿਤਾਬ ਰਹਿਤ ਬਹਾਦਰ, ਰੀਤ ਬਹਾਦਰ, ਜਬਰ ਬਹਾਦਰ ਹਨ)।

ਇਕ ਗੁਣੀ: ਸਾਡੀ ਸਮਾਜ ਵਿੱਚ ਇਹ ਦੂਜੀ ਘਟਨਾ ਹੈ। ਸਾਨੂੰ ਇਹਦਾ ਯੋਗ ਪ੍ਰਬੰਧ ਸੋਚਣਾ ਚਾਹੀਦਾ ਹੈ, ਨਹੀਂ ਤੇ ਇਹ ਅਣਖੀਲੀ ਕੌਮ ਵੀ "ਰੀਤੀਆਂ" ਵਾਂਗ ਮਰਦੂਦ ਗਿਣੀ ਜਾਣ ਲਗ ਪਵੇਗੀ!

ਦੂਜਾ ਗੁਣੀ: ਹਨੇਰ ਸਾਂਈਂ ਦਾ! ਅਸੀ ਲੋਕਾਂ ਦੀਆਂ ਕੱਢ ਕੇ ਲਿਆਉਣ ਵਾਲੇ, ਅੱਜ ਸਾਡੀ ਹੀ

ਕੋਈ ਨਸਾ ਲਿਜਾਏ !

ਇਕ ਗਿਆਨੀ: ਇਹਦਾ ਮੂਲ ਕਾਰਨ ਕੁੜੀਆਂ ਦੇ ਸਕੂਲ ਹਨ। ਸੱਜਣ ਗਣਾਂ ਨੂੰ ਯਾਦ ਹੋਵੇਗਾ, ਮੈਂ ਇਸ ਨਗਰ ਵਿਚ ਕੰਨਿਆ ਸਕੂਲ ਖੁਲ੍ਹਣ ਲੱਗਿਆਂ ਕਿੰਨੀ ਡੱਟਕੇ ਵਿਰੋਧਤਾ ਕੀਤੀ ਸੀ, ਪਰ ਮੇਰੀ ਓਦੋਂ ਕਿਸੇ ਸੂਵਣ ਨਾ ਕੀਤੀ। ਹੁਣ ਮੈਂ ਫੇਰ ਅਧਿਕ ਜ਼ੋਰ ਨਾਲ ਆਖਦਾ ਹਾਂ ਕਿ ਇਹ ਸ਼ੈਤਾਨੀ ਪਾਠਸ਼ਾਲਾ ਕਲ੍ਹ ਹੀ ਬੰਦ ਕੀਤੀ ਜਾਏ।

ਪ੍ਰਧਾਨ: ਪਾਠਸ਼ਾਲਾ ਬਾਬਤ ਵਿਚਾਰ ਫੇਰ ਕੀਤੀ ਜਾਏਗੀ, ਹੁਣ ਅਸਾਂ ਇਹ ਸੋਚਣਾ ਹੈ, ਕਿਸ ਤਰ੍ਹਾਂ ਪ੍ਰੀਤ-ਮਣੀ ਨੂੰ ਵਾਪਸ ਮਤ ਵਿਚ ਲਿਆਂਦਾ ਜਾਏ, ਤੇ ਹਿਰਦੇ ਨਾਥ ਤੇ ਓਹਦੀਆਂ "ਰੀਤੀਆਂ" ਨੂੰ ਸਬਕ ਸਿਖਾਇਆ ਜਾਏ।

ਇਕ ਚੌਧਰੀ: "ਰੀਤੀਆਂ" ਨੂੰ ਸਬਕ ਸਿਖਾਣਾ ਕਿਹੜਾ ਔਖਾ ਹੈ! ਆਖੋ ਤੇ ਕੱਲ੍ਹ ਹੀ ਇਹਨਾਂ ਦੀਆਂ ਚਾਰ ਕੁੜੀਆਂ ਖਿਸਕਵਾ ਦਿਆਂ! ਇਹਨਾਂ ਕੋਲ ਹਿਰਦੇ ਨਾਥ ਪਏ ਹੋਣ ਨਾ, ਸਾਡੇ ਡਾਂਗ ਬਹਾਦਰਾਂ ਅੱਗੇ ਓਨ੍ਹਾਂ ਦੀ ਕੀਹ ਵੱਟੀਦੀ ਹੈ!

ਦੂਜਾ ਚੌਧਰੀ: ਪਰ ਪਹਿਲੋਂ ਮਣੀ ਨੂੰ ਤੇ ਵਾਪਸ ਲੈ ਆਓ! ਜੇ ਅਸਾਂ ਹੁਣ ਹੀ ਕੁਝ ਹੋਰ ਕਰ ਦਿੱਤਾ ਤਾਂ

ਦੂਹ ਪੁਆੜਿਆਂ ਵਿਚ ਫਸ ਜਾਵਾਂਗੇ।

ਤੀਜਾ ਚੋਧਰੀ: ਦੋ ਤਿੰਨ ਡਾਂਗ ਬਹਾਦਰ ਪਿੱਛੇ ਲਾ ਦਿਓ, ਜਿੱਥੇ ਮਿਲਣ ਦੋਹਾਂ ਨੂੰ ਫੰਡ ਚਾੜ੍ਹੋ, ਤੇ ਪ੍ਰੀਤ-ਮਣੀ ਖੋਹ ਲਿਆਓ !

ਇਕ ਵਕੀਲ ਮੈਂਬਰ: ਪਰ ਮਣੀ ਪੂਰੀ ਉਮਰ ਦੀ ਦੱਸੀਦੀ ਹੈ, ਤੇ ਇਹ ਵੀ ਆਖਿਆ ਜਾਂਦਾ ਹੈ ਕਿ ਨਸਣ ਵਿਚ ਬਹੁਤੀ ਮਰਜ਼ੀ ਓਸੇ ਦੀ ਸੀ – ਹਿਰਦੇ ਨਾਥ ਲਈ ਏਡਾ ਕੰਮ ਕਾਜ ਸੁਟ ਪਾਣਾ ਕੋਈ ਸੌਖੀ ਗੱਲ ਨਹੀਂ ਸੀ।

ਗੁਣੀ ਜੀ: ਤੁਸੀ ਓਹਨੂੰ ਇਕ ਵਾਰੀ ਫੜ ਲਿਆਓ ਸਹੀ – ਮਰਜ਼ੀ ਮੁਰਜ਼ੀ ਅਸੀ ਸਭ ਫਰਜ਼ੀ ਬਣਾ ਦਿਆਂਗੇ। ਜਿਹੜੀ ਮਟੱਕੋ ਅੱਗੇ ਏਸ ਤਰ੍ਹਾਂ ਨੱਸੀ ਸੀ, ਵੇਖਿਆ ਸਾਜੇ, ਕੀਕਰ ਸਿੱਧੀ ਕੀਤੀ ਸੀ ! ਲਏ ਖਾਂ ਨਾਂ ਫੇਰ ਨੱਸਣ ਦਾ !

ਵਕੀਲ: ਪਰ ਮੈਂ ਸਲਾਹ ਦਿਆਂਗਾ, ਕਿ ਚੂੰਕਿ ਹਿਰਦੇ ਨਾਥ ਬੜੇ ਵਸੀਲੇ ਵਾਲਾ ਆਦਮੀ ਹੈ, ਤੇ ਕਾਨੂੰਨ ਦਾ ਵਾਕ਼ਫ ਹੈ, ਓਹਦੇ ਨਾਲ ਬੇਜ਼ਾਬਤਾ ਕਾਰਵਾਈ ਵਿਚ ਅਸੀਂ ਕਾਮਿਆਬ ਨਹੀਂ ਹੋ ਸਕਾਂਗੇ – ਕੋਈ ਜ਼ਾਬਤੇ ਦੀ ਕਾਰਵਾਈ ਸੋਚਣੀ ਚਾਹੀਦੀ ਹੈ।

ਪ੍ਰਧਾਨ: ਤੁਸਾਂ ਠੀਕ ਆਖਿਆ ਹੈ। ਏਥੇ ਡਾਂਗ ਬਹਾਦਰਾਂ ਦਾ ਕੰਮ ਨਹੀਂ, ਤੁਸੀ ਕੋਈ ਕਾਨੂੰਨੀ ਚਾਰਾਜੋਈ ਦੀ ਸਲਾਹ ਦਿਓ !

ਵਕੀਲ: ਮੇਰਾ ਮਸ਼ਵਰਾ ਇਹ ਹੈ ਕਿ ਮਣੀ ਨੂੰ ਵਿਆਹਤਾ ਸਾਬਤ ਕੀਤਾ ਜਾਏ । ਓਹ ਬਾਲਗ਼ ਹੈ ਤੇ ਹਿਰਦੇ ਨਾਥ ਬੜਾ ਧਨੀ ਤੇ ਬਹਾਦਰ ਹੈ। ਓਹ ਨੱਸਿਆ ਸਿਰਫ ਅਮਨ ਦੀ ਖ਼ਾਤਰ ਹੈ, ਨਹੀਂ ਤੇ ਓਹ ਏਥੇ ਰਹਿਕੇ ਕਾਨੂੰਨ ਦੀ ਮਦਦ ਨਾਲ ਮਣੀ ਨਾਲ ਵਿਆਹ ਕਰ ਸਕਦਾ ਸੀ।

ਪ੍ਰਧਾਨ: ਇਹ ਸਲਾਹ ਬੜੀ ਯੋਗ ਹੈ। ਜੇ ਵਿਆਹਤਾ ਸਾਬਤ ਹੋ ਜਾਏ, ਤਾਂ ਤੇ ਹਿਰਦੇ ਨਾਥ ਕੈਦ ਵੀ ਹੋ ਜਾਏਗਾ।

ਵਕੀਲ: ਕਿਉਂ ਨਹੀਂ, ਸੈਕਸ਼ਨ ੪੯੮ ਅੰਦਰ।

ਚੌਧਰੀ: ਤਾਂ ਤੇ ਫੇਰ ਗੱਲ ਈ ਮੁਕੀ। ਦੱਸੋ ਵਕੀਲ ਸਾਹਿਬ, ਤੁਸੀ ਸਾਡੀ ਪੈਰਵੀ ਕਰੋ, ਪਰ ਇਹ ਕਲੰਕ ਜ਼ਰੂਰ ਸਾਡੇ ਮੱਥਿਓਂ ਧੋ ਛੱਡੋ ।

ਵਕੀਲ: ਇਸਤਗ਼ਾਸੇ ਲਈ ਰੁਪਈਆ ਚਾਹੀਦਾ ਹੈ, ਦੋ ਤਿੰਨ ਮੋਹਤਬਿਰ ਗਵਾਹ, ਤੇ ਇਕ ਬਣਾਉਟੀ ਪਤੀ।

ਪ੍ਰਧਾਨ: ਮੈਂ ਸੰਗਤ ਅਗੇ ਅਪੀਲ ਕਰਦਾ ਹਾਂ, ਕਿ

ਇਹ ਸਾਡੀ ਅਣਖ ਦਾ ਇਮਤਿਹਾਨ ਹੈ। ਰੁਪਈਆ ਤੇ ਕਿਧਰੇ ਰਿਹਾ ਸਾਨੂੰ ਸਿਰਾਂ ਤਕ ਭੇਟਾ ਕਰ ਦੇਣੇ ਚਾਹੀਦੇ ਹਨ। ਰੁਪਈਏ ਦੀ ਥੁੜੋਂ ਕਦਾਚਿਤ ਨਹੀਂ ਹੋਣੀ ਚਾਹੀਦੀ।

ਆਵਾਜ਼ਾਂ: ਪੰਜਾਹ ਮੇਰੇ– ਇਕਵੰਜਾਹ ਓਹਨਾਂ ਦੇ– ਸੌ ਸਾਡਾ– ਇਕੋਤ੍ਰ ਸੌ ਪ੍ਰਧਾਨ ਸਾਹਿਬ ਦਾ–ਦੋ ਮੁਰਕੀਆਂ ਭੈਣ ਜੀ ਵੱਲੋਂ–ਧੰਨ ਜਥੇਬੰਦੀ !!

ਵਕੀਲ: ਮੇਰੀ ਫੀਸ ਤੇ ਏਸ ਮੁਕੱਦਮੇ ਦੀ ਸੌ ਹੋਵੇ, ਪਰ ਧਰਮ ਦਾ ਕੰਮ ਜਾਣ ਕੇ ਮੈਂ ਅੱਧੀ ਹੀ ਪ੍ਰਵਾਣ ਕਰ ਲਵਾਂਗਾ।

ਆਵਾਜ਼ਾਂ: ਜ਼ਿੰਦਾ ਬਾਦ ਵਕੀਲ ਸਾਹਿਬ–

ਪ੍ਰਧਾਨ: (ਮਾਇਆ ਗਿਣਕੇ) ਮਇਆ ਤੇ ਬਥੇਰੀ ਹੋ ਗਈ ਹੈ, ਹੁਣ ਤੁਸੀਂ ਗਵਾਹਾਂ ਦਾ ਪ੍ਰਬੰਧ ਕਰੋ।

ਮਹਾਂ ਗਿਆਨੀ ਜੀ: ਧਰਮ ਦੀ ਖ਼ਾਤਰ ਮੇਰਾ ਸਭ ਕੁਝ ਹਾਜ਼ਰ ਹੈ। ਮੈਂ ਆਪਣੇ ਭਜਨ ਪ੍ਰਤਾਪ ਦੀ ਸਹੁੰ ਖਾ ਕੇ ਆਖ ਦਿਆਂਗਾ ਕਿ ਲਾਵਾਂ ਮੈਂ ਕਰਾਈਆਂ ਸਨ।

ਇਕ ਡਾਕਟਰ ਸਾਹਬ: ਮੈਂ ਇਹ ਆਖ ਸਕਦਾ ਹਾਂ ਕਿ ਮਣੀ ਨੂੰ ਵਿਆਹੁਣ ਗਿਆਂ ਜੰਜ ਵਿਚ ਮੈਂ ਵੀ ਸ਼ਾਮਲ ਸਾਂ।

ਇਕ ਰਹਿਤ ਸਾਹਬ  ਮੈਨੂੰ ਵੀ ਗਵਾਹਾਂ ਵਿਚ ਲਿਖ ਲਓ। ਝੂਠ ਤੇ ਕਦੇ ਬੋਲਿਆ ਨਹੀਂ, ਪਰ ਧਰਮ ਦੀ ਖ਼ਾਤਰ ਕੋਈ ਕੁਰਬਾਨੀ ਵੀ ਵਡੀ ਨਹੀਂ।

ਵਕੀਲ:  ਪਰ ਜੇ ਕਦੇ ਵੀਰ ਧਰਮ-ਬਾਘ ਦੀ ਗਵਾਹੀ ਮਿਲ ਸਕੇ ਤਾਂ ਫੇਰ ਤੁਹਾਡਾ ਮੁਕੱਦਮਾ ਜਿੱਤਿਆ ਹੀ ਜਿੱਤਿਆ ਹੈ। ਓਹਦੀ ਬਾਬਤ ਅਫਸਰਾਂ ਦਾ ਖ਼ਿਆਲ ਹੈ ਕਿ ਓਹ ਸੱਚਾ ਆਦਮੀ ਹੈ, ਪਰ ਓਸ ਮੰਨਣਾ ਨਹੀਂ।

ਗਿਆਨੀ ਜੀ  ਮੰਨਣਾ ਕਿਉਂ ਨਹੀਂ – ਅਸੀਂ ਸਾਰੇ ਚੌਧਰੀ ਤੇ ਮੁਖੀਏ ਡੈਪੂਟੇਸ਼ਨ ਲੈ ਕੇ ਓਨ੍ਹਾਂ ਪਾਸ ਚੱਲਾਂਗੇ ਤੇ ਕੌਮੀ ਅਣਖ ਦਾ ਵਾਸਤਾ ਪਾ ਕੇ ਮਨਾ ਲਵਾਂਗੇ। ਇਹ ਜ਼ਿੰਮਾ ਮੇਰਾ ਰਿਹਾ।

ਵਕੀਲ;  ਚੰਗੀ ਗੱਲ। ਹੁਣ ਰਿਹਾ ਪਤੀ ਬਣਨ ਦਾ ਸਵਾਲ।

ਇਕ ਮੈਲਾ ਜਿਹਾ ਸੇਵਾਦਾਰ:  ਇਹ ਸੇਵਾ ਆਪਣੀ ਕੌਮ ਦੀ ਮੈਂ ਕਰ ਸਕਦਾ ਹਾਂ। ਪਰ ਜੇ ਮੁਕੱਦਮਾ ਜਿੱਤਿਆ ਗਿਆ, ਤਾਂ ਸਾਰੀ ਉਮਰ ਲਈ ਨਾ ਸਹੀ, ਤਾਂ ਵਰ੍ਹਾ ਦੋ ਵਰ੍ਹੇ ਮੈਨੂੰ ਪਤੀ ਜ਼ਰੂਰ ਬਣਿਆ ਰਹਿਣ ਦੇਣਾ!

ਵਕੀਲ:  ਇਹਦੀ ਚਿੰਤਾ ਨਾ ਕਰ। ਇਉਂ ਨਾ ਕਰਾਂਗੇ ਤਾਂ ਸਾਡਾ ਪਾਜ ਨਾ ਖੁਲ ਜਾਏ?

ਉਮੇਦਵਾਰ ਪਤੀ: ਤਾਂ ਮੈਂ ਤਨੋ ਮਨੋ ਹਾਜ਼ਰ ਹਾਂ, ਪਰ (ਕੁਰਤੇ ਦੀ ਖੂੰਗੀ ਵਲ ਵੇਖਕੇ) ਇਹ ਕੁਝ ਬਾਹਲੇ ਹੀ ਖਿਲਰ ਸ਼ਿਲਰ ਗਏ ਹਨ, ਸ਼ੈਦ ਕਚਹਿਰੀ ਜਾਣ ਦੇ ਲਾਇਕ ਨਾ ਹੋਣ !

ਪ੍ਰਧਾਨ: ਇਹ ਕੰਮ ਸਾਡਾ ਹੈ । ਤੂੰ ਗਵਾਹੀ ਵਿਚ ਨਾ ਥਿੜਕੀਂ । ਜੀਕਰ ਵਕੀਲ ਸਾਹਬ ਸਮਝਾਣ ਓਕਰ ਹੀ ਆਖੀਂ ।

ਉਮੇਦਵਾਰ ਪਤੀ: ਮੇਰੇ ਹੱਥਾਂ ਪੈਰਾਂ ਦੇ ਥਿੜਕਣ ਦੀ ਸ਼ਿਕੈਤ ਕਈ ਵਾਰੀ ਤੁਹਾਡੇ ਕੋਲ ਪੁੱਜੀ ਹੋਵੇਗੀ, ਪਰ ਮੇਰੀ ਜ਼ਬਾਨ ਕਦੇ ਨਹੀਂ ਥਿੜਕੀ-ਆਪ ਤਸੱਲੀ ਰੱਖੋ।

ਪ੍ਰਧਾਨ: ਕਿਉਂ ਵਕੀਲ ਸਾਹਬ, ਜੇ ਆਪ ਦੀ ਤਸੱਲੀ ਹੋ ਗਈ ਹੋਵੇ ਤਾਂ ਸਮਾਗਮ ਸਮਾਪਤ ਕਰੀਏ ?

ਵਕੀਲ: ਜਿਹੋ ਜਿਹਾ ਉਤਸਾਹ ਕਮੇਟੀ ਨੇ ਦੱਸਿਆ ਹੈ, ਮੈਨੂੰ ਪੂਰੀ ਆਸ ਹੈ, ਅਸੀਂ ਮੁਕੱਦਮਾ ਜਿੱਤ ਜਾਵਾਂਗੇ । ਮਣੀ ਵੀ ਮੁੜ ਆਵੇਗੀ ਤੇ ਹਿਰਦੇ ਨਾਥ ਵੀ ਸਜ਼ਾ ਪਾ ਜਾਇਗਾ।

ਸਾਰੇ: ਧੰਨ ਵਕੀਲ ਸਾਹਬ!

ਪ੍ਰਧਾਨ: ਮੈਂ ਸਮਾਗਮ ਸਮਾਪਤ ਕਰਦਾ ਹਾਂ।

ਮਹਾਂ ਗਿਆਨੀ ਜੀ: ਨਹੀਂ ਪ੍ਰਧਾਨ ਸਾਹਿਬ–ਮਰਿਆਦਾ ਇਹ ਨਹੀਂ ਹੈ।

ਪ੍ਰਧਾਨ: ਚੰਗਾ–ਆਪ ਮਰਿਆਦਾ ਅਨੁਸਾਰ ਕਰੋ।

ਮਹਾਂ ਗਿਆਨੀ ਜੀ: ਪਹਿਲੋਂ ਸਾਰੇ ਰਲ ਕੇ ਕਰਨ-ਕਰਾਵਨ ਹਾਰ ਅੱਗੇ ਬੇਨਤੀ ਕਰੋ।

ਪ੍ਰਧਾਨ: ਆਪ ਬੇਨਤੀ ਕਰੋ।

ਸਾਰੇ ਮੈਂਬਰ ਖੜੇ ਹੋ ਗਏ। ਗਲਾਂ ਵਿਚ ਪੱਲੇ ਪਾ ਲਏ। ਮਹਾਂ ਗਿਆਨੀ ਜੀ ਨੇ ਸਾਰੀ ਵਿਥਿਆ ਅੱਖਾਂ ਮੀਟ ਕੇ ਕਰਨ-ਕਰਾਵਨ-ਹਾਰ ਅੱਗੇ ਵਰਣਨ ਕੀਤੀ। ਫੇਰ "ਰੀਤੀਆਂ" ਦਾ ਮੂੰਹ ਕਾਲਾ ਕਰਨ ਲਈ ਉਚੇਚੀ ਪ੍ਰਾਰਥਨਾ ਕੀਤੀ। ਮਰਿਆਦੀਆਂ ਨੂੰ ਉਭਾਰਣ ਤੇ "ਰੀਤੀਆਂ" ਨੂੰ ਸਿੰਘਾਰਣ ਲਈ ਬੜੇ ਸਿਦਕ ਨਾਲ ਯਾਚਨਾ ਕੀਤੀ। ਫੇਰ ਸਾਰੀ ਸੰਗਤ ਬਾਗ਼ ਬਾਗ਼ ਹੋ ਗਈ, ਤੇ ਧੰਨ ਧੰਨ ਕਰਦੀ ਮੰਦਿਰ ਚੋਂ ਮੁੜੀ।

# ਝਾਤੀ ਤੀਜੀ



ਅਸਥਾਨ:

ਦਰਿਆ ਦੇ ਕੰਢੇ ਇਕ ਬਿਰਛ ਨਾਲ ਘੋੜਾ ਖੜੋਤਾ ਹੈ। ਉਹਦੇ ਨੇੜੇ ਪ੍ਰੀਤ-ਮਣੀ ਤੇ ਹਿਰਦੇ ਨਾਥ ਸੁੱਤੇ ਹੋਏ ਹਨ। ਉਜਾਲਾ ਹੋਣ ਨਾਲ ਹਿਰਦੇ ਨਾਥ ਜਾਗਦਾ ਹੈ। ਪ੍ਰੀਤ-ਮਣੀ ਦੇ ਸਿਰ ਹੇਠੋਂ ਅਡੋਲ ਆਪਣੀ ਬਾਂਹ ਕਢਦਾ ਹੈ, ਪਰ ਓਹ ਵੀ ਜਾਗ ਪੈਂਦੀ ਹੈ।

ਹਿਰਦੇ ਨਾਥ: ਤੁਸੀਂ, ਮਣੀਆਂ, ਅਜੇ ਸੁੱਤੇ ਰਹੋ – ਉਜਾਲਾ ਹੋ ਗਿਆ ਸੀ, ਭੱਜੇ ਹੋਏ ਆਦਮੀ ਦੀ ਅੱਖ ਉਜਾਲੇ ਨਾਲ ਝੱਟ ਖੁਲ੍ਹ ਜਾਂਦੀ ਹੈ। ਮੈਂ ਚਾਹੁੰਦਾ ਹਾਂ ਤੁਸੀਂ ਦੋ ਘੜੀਆਂ ਹੋਰ ਸੌਂ ਲਓ ਤੇ ਮੈਂ ਵਾਜ ਖੜਾਕ ਰੱਖਾਂ।

ਪ੍ਰੀਤਮਣੀ: ਨਹੀਂ, ਹੁਣ ਮੈਨੂੰ ਨੀਂਦ ਨਹੀਂ ਆਉਣੀ – ਮੈਨੂੰ ਜਾਪਿਆ ਕਿ ਦੇਵ ਲੋਕ ਵਿਚ ਕਿਸੇ ਨੇ ਆਪਣੀ ਬਾਹ ਵਿੱਚ ਮੇਰਾ ਸਿਰ ਘੁੱਟਿਆ, ਤੇ ਮੇਰਾ ਸਾਰਾ ਥਕੇਵਾਂ ਦੂਰ ਹੋ ਗਿਆ – ਹੁਣ ਮੇਰਾ ਸਾਰਾ ਸਰੀਰ ਹੌਲਾ ਹੈ। ਅਸੀਂ ਕਿੰਨਾਕੁ ਚਿਰ ਸੁੱਤੇ ਹੋਵਾਂਗੇ ?

ਹਿਰਦੇ ਨਾਥ: ਤਿੰਨ ਘੰਟੇ। ਕੱਲ ਰਾਤ ਤੇ ਪਰਸੋਂ ਰਾਤ ਤੁਹਾਨੂੰ ਚੰਗੀ ਨੀਂਦ ਨਹੀਂ ਸੀ ਆਈ।

ਪ੍ਰੀਤਮਣੀ: ਆਦਤ ਨਹੀਂ ਸੀ – ਮੈਂ ਥੱਕ ਗਈ ਸਾਂ, ਪਰ ਅੱਜ ਬੜੀ ਚੰਗੀ ਜਾਗੀ ਹਾਂ। ਕੀਹ ਅਸੀਂ ਹੋਰ ਅੱਗੇ ਜਾਵਾਂਗੇ ?

ਹਿਰਦੇ ਨਾਥ: ਨਹੀਂ –ਏਥੇ ਠਹਿਰਨ ਦੀ ਸਲਾਹ ਹੈ।

ਪ੍ਰੀਤਮਣੀ: ਤਾਂ ਤੁਸੀਂ ਏਸ ਪਿੰਡ ਨੂੰ ਜਾਣਦੇ ਸਾਉ ?

ਹਿਰਦੇ ਨਾਥ: ਬੜੇ ਚਿਰ ਦੀ ਗੱਲ ਹੈ ਇਕ ਜੰਜ ਨਾਲ ਏਥੇ ਆਇਆ ਸਾਂ, ਪਰ ਮੈਨੂੰ ਜਾਣਦਾ ਏਥੇ ਕੋਈ ਨਹੀਂ। ਏਥੇ ਰੀਤੀਆਂ ਦਾ ਇਕ ਪ੍ਰਸਿੱਧ ਭਵਨ ਹੈ, ਜਿਸ ਦੇ ਮਹੰਤ ਦੀ ਬੜੀ ਸ਼ੋਭਾ ਕੀਤੀ ਜਾਂਦੀ ਹੈ। ਦੂਰੋਂ ਦੂਰੋਂ ਲੋਕ ਦਰਸ਼ਨ ਕਰਨ ਆਉਂਦੇ ਹਨ।

ਪ੍ਰੀਤਮਣੀ: ਤੁਸੀਂ ਵੀ ਓਹਨਾਂ ਨੂੰ ਮਿਲਣ ਜਾਓਗੇ ?

ਹਿਰਦੇ ਨਾਥ: ਸੋਚਿਆ ਤੇ ਮੈਂ ਇਹੀ ਹੈ। ਆਖਾਂਗਾ ਮਣੀ ਦੀ ਸਿਹਤ ਚੰਗੀ ਨਹੀਂ ਸੀ ਰਹਿੰਦੀ, ਹਵਾ ਬਦਲੀ ਲਈ ਏਥੇ ਆਂਦਾ ਹੈ। ਕੁਝ ਚਿਰ ਰਹਿਕੇ ਤੇ ਇਕ ਅਧ ਵਾਰੀ ਕਿਸੇ ਹੋਰ ਥਾਂ ਜਾਕੇ ਆਖਾਂਗਾ ਕਿ ਏਥੋਂ ਗਿਆਂ ਮਣੀ ਫੇਰ ਬੀਮਾਰ ਹੋ ਜਾਂਦੀ

ਹੈ, ਤੇ ਓੜਕ ਏਥੇ ਹੀ ਕੋਈ ਨਿੱਕੀ ਮੋਟੀ ਦੁਕਾਨ ਖੋਹਲ ਲਵਾਂਗਾ, ਇਹ ਕਹਿਕੇ ਕਿ ਤੁਹਾਨੂੰ ਏਥੋਂ ਦਾ ਹੀ ਪਾਣੀ ਸੁਖਾਇਆ ਹੈ।

ਪ੍ਰੀਤਮਣੀ: ਕੀਹ ਅਸੀਂ ਆਪਣੇ ਸ਼ਹਿਰੋਂ ਏਡੀ ਦੂਰ ਹਾਂ ਕਿ ਅਮਨ ਵਿਚ ਰਹਿ ਲਵਾਂਗੇ ?

ਹਿਰਦੇ ਨਾਥ: ਬਹੁਤੀ ਦੂਰ ਤੇ ਨਹੀਂ – ਢਾਈ ਸੌ ਮੀਲ ਹੋਵਾਂਗੇ, ਪਰ ਇਹ ਪਾਸਾ ਨਿਵੇਕਲਾ ਹੈ। ਸ਼ੈਦ ਅਸੀਂ ਗੁਆਚ ਹੀ ਜਾਈਏ !

ਪ੍ਰੀਤਮਣੀ: ਕੇਡਾ ਚੰਗਾ ਹੋਵੇ ! ਅਸੀ ਰੋਜ਼ ਏਸ ਦਰਿਆ ਦੇ ਕੰਢੇ ਆਈਏ, ਏਸ ਬ੍ਰਿਛ ਦੀ ਜੜ੍ਹ ਉਤੇ ਬਹਿਕੇ ਲੱਤਾਂ ਪਾਣੀ ਵਿੱਚ ਲਮਕਾ ਦੇਈਏ, ਤੁਸੀ ਮੈਨੂੰ ਕੋਈ ਕਹਾਣੀ ਸੁਣਾਓ, ਪਾਣੀ ਵਿੱਚ ਡੁੱਬੇ ਪੈਰ ਤੁਹਾਡਿਆਂ ਨਾਲ ਖੇਡ ਕੇ ਹੁੰਗਾਰਾ ਦੇਣ – ਚੰਨ ਚੜ੍ਹ ਪਵੇ ਤੇ ਅਸੀ ਕਿੰਨਾਂ ਕਿੰਨਾਂ ਚਿਰ ਏਥੇ ਬੈਠੇ ਰਹੀਏ।

ਹਿਰਦੇ ਨਾਥ: ਮਣੀਆਂ – ਤੁਹਾਡੇ ਮਨ ਵਿੱਚ ਕੋਈ ਚਿੰਤਾ ਨਹੀਂ, ਕਿ ਤੁਸੀ ਏਡੀਆਂ ਸੁਆਦਲੀਆਂ ਗੱਲਾਂ ਕਰ ਸਕਦੇ ਹੋ ?

ਪ੍ਰੀਤਮਣੀ: ਮੈਨੂੰ ਕੋਈ ਚਿੰਤਾ ਨਹੀਂ – ਮੈਂ ਹਰ ਹੋਣੀ ਲਈ ਤਿਆਰ ਹਾਂ – ਤੇ ਜਿਹੜੀਆਂ ਘੜੀਆਂ ਮੈਂ

ਤੁਹਾਡੇ ਨਾਲ ਹਾਂ, ਓਹਨਾਂ ਨੂੰ ਸੁਆਦ ਨਾਲ ਭਰਨ ਲਈ ਮੈਂ ਬੜਾ ਕੁਝ ਸੋਚ ਲਿਆ ਹੈ।

ਹਿਰਦੇ ਨਾਥ: ਮਣੀਆਂ – ਜੋ ਕੁਝ ਮੈਂ ਦੇ ਸਕਦਾ ਹਾਂ, ਸਭ ਹਾਜ਼ਰ ਹੈ। ਪਰ ਹੁਣ ਉਠ ਕੇ ਮੂੰਹ ਹੱਥ ਧੋ ਲਓ, ਤੇ ਫੇਰ ਕੁਝ ਖਾਕੇ ਕਸਬੇ ਵਿੱਚ ਚੱਲੀਏ।

ਪ੍ਰੀਤਮਣੀ: (ਮੂੰਹ ਤੇ ਛੱਟੇ ਮਾਰਕੇ) ਕੇਡਾ ਸੁਹਣਾ ਠੰਡਾ ਪਣੀ ਹੈ ! ਸੱਜਣ ਨੂੰ ਪਿਲਾਇਆ ਸਾ ਜੇ ?

ਹਿਰਦੇ ਨਾਥ: ਜਦੋਂ ਤੁਸੀ ਸੌਂ ਗਏ, ਤਾਂ ਸੱਜਣ ਨੂੰ ਟਹਿਲਾਈ ਕਰਾਕੇ ਮੈਂ ਚੰਗਾ ਪਾਣੀ ਪਿਲਾਇਆ ਸੀ, ਤੇ ਸਾਹਮਣੇ ਪੈਲੀਂ ਵਿਚੋਂ ਮੂੰਹ ਵੀ ਮਰਵਾਇਆ ਸੀ। ਇਹ ਮੇਰਾ ਵੀਰ ਹੈ – ਮੇਰਾ ਮਿਤ੍ਰ ਹੈ, ਕਈ ਔਖੇ ਸ਼ਿਕਾਰ ਮੈਂ ਇਹਦੇ ਨਾਲ ਖੇਡੇ ਹਨ, ਇਹ ਮੇਰੇ ਦਿਲ ਦੀਆਂ ਸਾਰੀਆਂ ਗੱਲਾਂ ਜਾਣਦਾ ਹੈ !

ਪ੍ਰੀਤਮਣੀ: ਕੀਹ ਇਹਨੂੰ ਪਤਾ ਹੈ, ਮੈਂ ਤੁਹਾਡੀ ਕੀਹ ਲਗਦੀ ਹਾਂ ?

ਹਿਰਦ ਨਾਥ: ਇਹਨੂੰ ਮੈਂ ਸਭ ਕੁਝ ਦੱਸਿਆ ਹੋਇਆ ਹੈ ! ਵੇਖੋ, ਹੁਣ ਵੀ ਤੁਹਾਡੇ ਵਲ ਮੂੰਹ ਤਕ ਕੇ ਸੁਣ ਰਿਹਾ ਹੈ।

(ਥੈਲੇ ਵਿਚੋਂ ਬਿਸਕੁਟਾਂ ਕੱਢਕੇ) ਇਹ ਪਸੰਦ ਕਰੋਗੇ ਕਿ ਫਲ – ਸੇਉ ਹੈ, ਸੰਤਰੇ ਵੀ ਹੈਨ।

ਪ੍ਰੀਤਮਣੀ: (ਡੱਬੇ ਚੋਂ ਬਿਸਕੁਟ ਕੱਢਕੇ) ਤੁਸੀ ਕੁਝ ਵੀ ਨਹੀਂ ਭੁਲਦੇ ! ਭਾਜੜ ਵਿਚ ਵੀ ਲੋੜੀਂਦੀ ਗੱਲ ਯਾਦ ਰਖਦੇ ਹੋ !......ਇਕ ਬਿਸਕੁਟ ਮੈਂ ਸੱਜਣ ਨੂੰ ਖੁਆਣਾ ਚਾਹੁੰਦੀ ਹਾਂ – ਮੈਥੋਂ ਖਾ ਲਵੇਗਾ ?

ਹਿਰਦੇ ਨਾਥ: ਖਾ ਲਵੇਗਾ ? ਖੁਸ਼ੀ ਵਿਚ ਧਰਤੀ ਨਾ ਪੁੱਟ ਮਾਰੇਗਾ ? ਉਹ ਆਪਣੀ ਮਲਕਾ ਨੂੰ ਚੰਗੀ ਤਰ੍ਹਾਂ ਪਛਾਣਦਾ ਹੈ।

ਪ੍ਰੀਤਮਣੀ: (ਸੱਜਣ ਦੇ ਚਪ ਚਪ ਕਰਦੇ ਮੂੰਹ ਨੂੰ ਦੋਹਾਂ ਹੱਥਾਂ ਵਿਚ ਫੜਕੇ) ਸੱਚਾਂ, ਨਾਥ ਜੀ, ਇਹ ਜਨੌਰ ਤੇ ਨਹੀਂ, ਕੋਈ ਇਨਸਾਨ ਜਾਪਦਾ ਹੈ – ਇਹਦਾ ਪਿਆਰ ਮੇਰੇ ਕਾਲਜੇ ਵਿਚ ਧਸਦਾ ਜਾਂਦਾ ਹੈ – ਇਹ ਮੈਨੂੰ ਜ਼ਰੂਰ ਜਾਣਦਾ ਹੈ – ਕੀਕਰ ਮੇਰੀਆਂ ਅੱਖਾਂ ਵਿਚ ਤਕਦਾ ਹੈ, ਕੀਕਰ ਮੇਰੀਆਂ ਬਾਹਾਂ ਉੱਤੇ ਏਹਦੇ ਬੁਲ੍ਹ ਫਰਕਦੇ ਹਨ – ਇਹ ਮੈਨੂੰ ਕਲੀ ਨੂੰ ਵੀ ਸਾਂਭ ਕੇ ਲੈ ਜਾਏ – ਕਦੇ ਨਾ ਡੇਗੇ।

ਹਿਰਦੇ ਨਾਥ: ਕਦੇ ਨਹੀਂ – ਇਹ ਜਿੰਦ ਵਾਰ ਸਕਦਾ ਹੈ, ਇਹ ਕੋਈ ਬਦਲਾ ਨਾ ਮੰਗੇ, ਇਹ ਥਕੇਵੇਂ ਦਾ ਗਿਲਾ ਨਹੀਂ ਕਰਦਾ – ਇਹ ਮਰਦਾ ਮਰਦਾ ਵੀ ਮੇਰੇ ਹੱਥ ਚੁੰਮੇ।

ਪ੍ਰੀਤਮਣੀ: ਜਨੌਰਾਂ ਵਿਚ ਏਨੀ ਵਫ਼ਾਦਾਰੀ ਕਿਉਂ ਹੈ ?

ਹਿਰਦੇ ਨਾਥ: ਕਿਉਂਕਿ ਇਹ ਅਜੇ ਕੁਦਰਤੀ ਜਨੌਰ ਹਨ, ਕਿਸੇ ਰੀਤ ਮਰਿਆਦਾ ਨੇ ਬਡੌਰ ਨਹੀਂ ਬਣਾ ਦਿੱਤੇ। ਆਦਮੀ ਵੀ ਜੇ ਆਦਮੀ ਰਹੇ ਤਾਂ ਬੜੀ ਸੋਹਣੀ ਨਿੱਘੀ ਜੋਤ ਹੈ, ਪਰ ਜਦੋਂ ਇਹਦੇ ਵਿਚ ਕੋਈ ਰੀਤ ਜਾਂ ਮਰਿਆਦਾ ਆ ਵੜਦੀ ਹੈ, ਇਹ ਭੂਤਨਾ ਬਣ ਜਾਂਦਾ ਹੈ ।......ਪਰ ਮਣੀਆਂ ਜੀ, ਹੁਣ ਧੁੱਪ ਚੜ੍ਹ ਪਈ ਹੈ, ਪਿੰਡ ਅੰਦਰ ਚੱਲੀਏ।

(ਰੱਸਾ ਤੇ ਲਗਾਮ ਸੱਜਣ ਦੇ ਗਲ ਵਲ੍ਹੇਟ ਕੇ, ਥੈਲਾ ਕਾਠੀ ਨਾਲ ਟੰਗ ਕੇ ਦੋਵੇਂ ਟੁਰ ਪੈਂਦੇ ਹਨ ਤੇ ਸੱਜਣ ਨਾਲ ਨਾਲ ਹੋ ਪੈਂਦਾ ਹੈ)।

* * *

(ਪਿੰਡ ਦੇ ਵਿਚ ਵੜਕੇ)

ਹਿਰਦੇ ਨਾਥ: ਕੀਹ ਗੱਲ, ਕੋਈ ਜੀ ਜੁਆਤ੍ਰ ਨਹੀਂ ਦਿਸਦਾ – ਗੋਡੇ ਗੋਡੇ ਦਿਨ ਚੜ੍ਹ ਆਇਆ ਹੈ, ਪਰ ਏਥੋਂ ਦਾ ਕੋਈ ਮਨੁਖ ਬਾਹਰ ਨਹੀਂ ਨਿਕਲਿਆ ?

ਪ੍ਰੀਤਮਣੀ: ਉਜੜਿਆ ਪਿੰਡ ਦਿਸਦਾ ਹੈ।

ਹਿਰਦੇ ਨਾਥ: ਪਰ ਏਥੇ ਤੇ ਗਹਿਮਾ ਗਹਿਮ ਹੋਇਆ ਕਰਦੀ ਸੀ, ਦੇਸੀ ਕਪੜੇ ਦਾ ਬੜਾ ਵਾਪਾਰ ਹੈ -- ਹੱਥ ਦਾ ਕੰਮ ਵੀ ਏਥੇ ਬੜਾ ਹੁੰਦਾ ਹੈ।

ਪ੍ਰੀਤਮਣੀ (ਇਕ ਪਾਸੇ ਤਕ ਕੇ) ਆਹ ਪਾਸੇ ਦਾ ਪਾਸਾ ਹੀ ਸੜਿਆ ਪਿਆ ਹੈ !

ਹਿਰਦੇ ਨਾਥ: (ਹੋਰ ਅਗੇ ਜਾ ਕੇ) ਆਹ ਬਜ਼ਾਰ ਦਾ ਬਜ਼ਾਰ ਹੀ ਕੋਲੇ ਹੋ ਗਿਆ।

ਪ੍ਰੀਤਮਣੀ: (ਇਕ ਦੁਕਾਨ ਚੋਂ ਕਿਸੇ ਨੂੰ ਨਿਕਲਦਿਆਂ ਵੇਖ ਕੇ) ਔਹ – ਔਹ – ਇਕ ਆਦਮੀ ਹੈ, ਪਰ ਸਾਨੂੰ ਵੇਖ ਕੇ ਚੋਰਾਂ ਵਾਂਗ ਸਹਿਮ ਗਿਆ ਜਾਪਦਾ ਹੈ।

ਹਿਰਦੇ ਨਾਥ: (ਵਾਜ ਮਾਰ ਕੇ) ਠਹਿਰ ਜਾਓ! ਠਹਿਰ ਜਾਓ!

(ਇਹ ਸੁਣ ਕੇ ਇਕ ਹੋਰ ਆਦਮੀ ਦੂਜੇ ਪਾਸਿਓਂ ਦੌੜ ਆਇਆ)

ਆਦਮੀ: ਇਹਨੂੰ ਫੜ ਲਓ ਜੀ – ਇਹ ਚੋਰ ਹੈ, ਇਹ ਜਬਰੀਆ ਹੈ – ਇਹ ਸਾਡੀ ਹੱਟੀ ਲੁਟ ਲਿਜਾ ਰਿਹਾ ਹੈ।

ਹਿਰਦੇ ਨਾਥ: (ਪਹਿਲੇ ਆਦਮੀ ਨੂੰ ਰੋਕ ਕੇ) ਇਹ ਕੀਹ ਚੀਜ਼ ਹੈ?

ਜਬਰੀਆ: ਕਪੜੇ ਦਾ ਥਾਨ ਹੈ।

ਹਿਰਦੇ ਨਾਥ: ਤੇਰਾ ਹੈ?

ਜਬਰੀਆ: ਨਹੀਂ ਜੀ।

ਹਿਰਦੇ ਨਾਥ: ਚੰਗਾ ਫੇਰ, ਜਿਥੋਂ ਲਿਆਂਦਾ ਈ ਉਥੇ ਰਖ ਆ, ਤੇ ਫੇਰ ਦੋਵੇਂ ਜਣੇ ਮੇਰੇ ਨਾਲ ਗਲ ਬਾਤ ਕਰੋ। (ਦੂਜੇ ਆਦਮੀ ਨੂੰ) ਏਥੇ ਕੀਹ ਕਾਰਾ ਹੋਇਆ ਹੋਇਆ ਹੈ – ਸਾਰਾ ਹਾਲ ਸੁਣਾਓ। ਤੁਸੀ ਕੌਣ ਹੋ?

ਆਦਮੀ: ਰੀਤੀਆ, ਪਰ ਰੀਤੀਆਂ ਦਾ ਏਥੇ ਹੁਣ ਕੱਖ ਨਹੀਂ ਰਿਹਾ – ਘਰਾਂ ਦੇ ਘਰ ਢੇਰੀ ਹੋ ਗਏ ਹਨ – ਕਈ ਜਿਊਂਦੇ ਸੜ ਗਏ ਹਨ, ਕਈ ਤਲਵਾਰਾਂ ਨਾਲ ਮਾਰੇ ਗਏ ਹਨ।

ਹਿਰਦੇ ਨਾਥ: ਤੁਸੀ ਮੈਨੂੰ ਸਾਰੀ ਗਲ ਸੁਣਾਓ। (ਜਬਰੀਏ ਨੂੰ) ਤੂੰ ਵੀ ਏਥੇ ਬਹਿ ਜਾ – ਤੇਰਾ ਕਸੂਰ ਕੋਈ ਨਹੀਂ, ਮੈਂ ਤੈਨੂੰ ਕੁਝ ਨਹੀਂ ਆਖਾਂਗਾ, ਸਚੀ ਸਚੀ ਗਲ ਮੈਨੂੰ ਸੁਣਾ ਦਿਓ ਤਾਕਿ ਮੈਂ ਸੋਚ ਸਕਾਂ ਕਿ ਕੀਹ ਕੀਤਾ ਜਾ ਸਕਦਾ ਹੈ।

ਰੀਤੀਆ: ਕਰਨਾ ਕੀਹ ਜੇ – ਕੁਝ ਕਰਨ ਜੋਗਾ ਰਿਹਾ ਨਹੀਂ।

ਜਬਰੀਆ: ਤੇ ਨਾ ਮਰਿਆਦੀਆਂ ਦਾ ਈ ਕੋਈ ਫੱਕਾ ਰਿਹਾ ਹੈ।

ਹਿਰਦੇ ਨਾਥ: ਇਹ ਸਭ ਕੁਝ ਹੋਇਆ ਕਿਸ ਤਰ੍ਹਾਂ ?

ਜਬਰੀਆ: ਚੰਗੇ ਭਲੇ ਵਸਦੇ ਸਾਂ –

ਰੀਤੀਆ: ਅਜੇ ਚੌਥ ਸਾਰਾ ਸ਼ਹਿਰ ਹਸਦਾ ਰਸਦਾ ਸੀ – ਮਰਿਆਦੀਆਂ ਦਾ ਕੋਈ ਦਿਨ ਸੀ, ਮੰਦਰ ਵਿਚ ਬੜੀ ਭੀੜ ਜੁੜੀ ਸੀ। ਕੋਈ ਦੋ ਮਹੀਨਿਆਂ ਦੀ ਗਲ ਹੈ ਕਿ ਮਰਿਆਦੀਆਂ ਦੇ ਇਕ ਛੋਟੇ ਜਹੇ

ਮੰਦਰ ਵਿਚੋਂ ਉਹਨਾਂ ਦਾ ਧਰਮ-ਗ੍ਰੰਥ ਗੁੰਮ ਹੋ ਗਿਆ ਸੀ। ਰੀਤੀਆਂ ਦਾ ਖ਼ਿਆਲ ਸੀ ਕਿ ਮੰਦਰ ਦਾ ਪ੍ਰੋਹਤ ਹੀ ਕਿਤੇ ਵੇਚ ਆਇਆ ਹੈ, ਪਰ ਮਰਿਆਦੀਏ ਲਲਕਾਰ ਕੇ ਆਂਹਦੇ ਸਨ ਕਿ ਰੀਤੀਏ ਲੈ ਗਏ ਹਨ ਤੇ ਉਹ ਬਦਲਾ ਲੈਣਗੇ।

ਜਬਰੀਆ: ਏਨਾ ਕੁ ਚਿਰ ਹੋਇਆ ਮੈਂ ਓਸ ਪਰੋਹਤ ਨੂੰ ਦਰਿਆ ਦੇ ਪਾਰ ਮਿਲਿਆ ਸਾਂ ਤੇ ਉਹਦੇ ਕੋਲ ਇਕ ਪਾਕ ਜਿਹਾ ਸੰਦੂਕ ਹੈ ਸੀ।

ਰੀਤੀਆ: ਹੈ ਸੀ ਜਾਂ ਨਹੀਂ ਸੀ, ਹੁਣ ਤੇ ਦੁਵੱਲੀ ਏਸ ਪਿੰਡ ਵਿਚ ਕਿਸੇ ਦਾ ਗ੍ਰੰਥ ਨਹੀਂ ਰਿਹਾ – ਸਭ ਅਗਨ ਭੇਟ ਹੋ ਗਏ ਹਨ। ........ ਕਿਸੇ ਚੰਦਰੇ ਨੇ ਭਰੀ ਭੀੜ ਵਿਚ ਆ ਆਖਿਆ ਕਿ ਓਸ ਨੇ ਇਕ ਥਾਂ ਸੁਆਹ ਦੀ ਢੇਰੀ ਵੇਖੀ ਹੈ, ਜਿਹੜੀ ਵਡੀ ਸਾਰੀ ਸੜੀ ਹੋਈ ਪੁਸਤਕ ਜਾਪਦੀ ਸੀ। ਫੇਰ ਕੀਹ ਸੀ, ਸਭ ਮਰਿਆਦੀਏ ਝੱਲੇ ਹੋ ਗ.ਏ। ਨਾਲ ਦੇ ਰੀਤ-ਭਵਨ ਨੂੰ ਅੱਗ ਲਾ ਦਿਤੀ। ਉਹ ਅੱਗ ਬੁਝਾਣ ਦਾ ਫ਼ਿਕਰ ਤੇ ਕਿਸੇ ਕੀਹ ਕਰਨਾ ਸੀ, ਰੀਤੀਆਂ ਨੇ ਮਰਿਆਦਾ ਮਹਾਂ-ਮੰਦਰ ਫੂਕ ਸੁਟਿਆ – ਵਿਚੇ ਮਹੰਤ ਭੜਥਾ ਹੋ ਗਿਆ।

ਜਬਰੀਆ: ਬਸ ਫੇਰ ਕਹਰਾਮ ਮਚ ਗਿਆ। ਘਰ ਭਾਂਬੜ ਹੋ ਗਏ। ਬਾਹਰ ਆਇਆਂ ਛੁਰੇ ਵਜਦੇ ਸਨ, ਸ਼ਹਿਰ

ਅੰਦਰ ਵੜਿਆ ਨਹੀਂ ਜਾਂਦਾ – ਸੜੇ ਮਾਸ ਦੀ ਸੜ੍ਹਿਆਨ ਆਉਂਦੀ ਹੈ।

ਹਿਰਦੇ ਨਾਥ: ਕੀਹ ਤੁਹਾਡੇ ਬਿਨਾਂ ਹੋਰ ਕੋਈ ਏਥੇ ਜਿਉਂਦਾ ਨਹੀਂ ਬਚਿਆ।

ਗੀਤੀਆ: ਅੱਧਾ ਸ਼ਹਿਰ ਮਰ ਗਿਆ ਹੈ – ਚੌਥਾ ਹਿੱਸਾ ਬਾਹਰ ਚਲੇ ਗਏ ਹਨ, ਬਾਕੀ ਜਿਹੜੇ ਸ਼ਹਿਰ ਦੇ ਸਿਰ ਉਤੇ ਸਨ ਤੇ ਜਿਨ੍ਹਾਂ ਦੇ ਘਰ ਬਚ ਗਏ ਹਨ, ਉਹ ਡਰਦੇ ਬਾਹਰ ਨਹੀਂ ਨਿਕਲਦੇ। ਓਸੇ ਦਿਨ ਦਾ ਥਾਣਾ ਬੈਠਾ ਸੀ। ਮੁਰਦੇ ਦਰਿਆ ਵਿਚ ਰੋੜ੍ਹੇ ਹਨ, ਸ਼ਰਾਰਤੀਆਂ ਨੂੰ ਫੜ ਕੇ ਪੁਲੀਸ ਲੈ ਗਈ ਹੈ। ਅਜੇ ਕੱਲ ਹੀ ਉਹ ਏਥੋਂ ਗਏ ਹਨ – ਹੁਣ ਕਿਸੇ ਵਿਚ ਮਰਨ ਦਾ ਹੀਆ ਤੇ ਨਹੀਂ ਰਿਹਾ – ਪਰ ਅਜਿਹਾ ਸਹਿਮ ਛਾਇਆ ਹੈ ਕਿ ਜਿਉਂਦੇ ਵੀ ਘਰਾਂ ਵਿਚ ਮੁਰਦਿਆਂ ਵਾਂਗ ਹਨ।

ਹਿਰਦੇ ਨਾਥ: ਇਹ ਵਾਰਤਾ ਸੁਣ ਕੇ ਮੈਨੂੰ ਬੜਾ ਰੰਜ ਹੋਇਆ ਹੈ – ਭਲਾ ਤੁਸੀ ਦਸ ਸਕਦੇ ਹੋ, ਮੈਂ ਤੁਹਾਨੂੰ ਕੀਹ ਜਾਪਦਾ ਹਾਂ ?

ਗੀਤੀਆ: ਮਰਿਆਦੀਏ ਤੁਸੀ ਨਹੀਂ – ਪਰ ਰੀਤੀਏ ਵੀ ਨਹੀਂ ਜਾਪਦੇ !

ਜਬਰੀਆ: ਤੇ ਜਬਰੀਆਂ ਵਾਲੀ ਵੀ ਨਿਸ਼ਾਨੀ ਕੋਈ ਨਹੀਂ।

ਹਿਰਦੇ ਨਾਥ: ਫੇਰ ਵੀ ਕੁਝ ਤੇ ਦਿਸਦਾ ਹੀ ਹੋਵੇਗਾ ?

ਗੀਤੀਆ: ਇਕ ਭਲੇ ਜੇਹੇ ਆਦਮੀ ਦਿਸਦੇ ਹੋ !

ਹਿਰਦੇ ਨਾਥ: ਬਸ ਇਹੀ ਕੁਝ ਮੈਂ ਹਾਂ - ਵਡੇ ਸ਼ਹਿਰ ਵਿਚ ਹੁਣ ਇਕ ਨਵਾਂ ਮਤ ਨਿਕਲਿਆ ਹੈ - ਏਸ ਮਤ ਵਾਲੇ ਤਿੰਨੇ ਵੱਡੇ ਮਤਾਂ ਨਾਲੋਂ ਵਖਰੇ ਹਨ। ਇਹਨਾਂ ਦਾ ਕੋਈ ਗ੍ਰੰਥ ਨਹੀਂ, ਕੋਈ ਮੰਦਿਰ ਜਾਂ ਭਵਨ ਨਹੀਂ। ਇਹ ਸਾਰੇ ਹੀ ਗ੍ਰੰਥ ਪੜ੍ਹ ਲੈਂਦੇ ਹਨ, ਪੂਜਦੇ ਕਿਸੇ ਨੂੰ ਨਹੀਂ, ਮੰਦਰ, ਭਵਨ, ਤੇ ਮੰਬਰ ਤਿੰਨਾਂ ਵਿਚ ਹੀ ਜਾ ਕੇ ਚੁਪ ਕੀਤੀ ਪ੍ਰਾਰਥਨਾ ਕਰ ਲੈਂਦੇ ਹਨ।

ਗੀਤੀਆ: ਅਸਾਂ ਸੁਣਿਆ ਤੇ ਨਹੀਂ - ਪਰ ਇਹ ਲੋਕ ਫੇਰ ਕਿਸੇ ਨਾਲ ਲੜਦੇ ਈ ਨਹੀਂ ਹੋਣੇ ?

ਹਿਰਦੇ ਨਾਥ: ਲੜਨ ਕਾਹਦੇ ਤੋਂ - ਲੜਾਣ ਵਾਲੀਆਂ ਚੀਜ਼ਾਂ ਹੀ ਇਹਨਾਂ ਵਿਚੋਂ ਕਢ ਮਾਰੀਆਂ ਹਨ। ਇਨ੍ਹਾਂ ਦੇ ਮਜ਼ਹਬ ਦੀ ਵੱਡੀ ਕੁਰਹਿਤ ਲੜਾਈ ਹੈ। ਜਿਹੜਾ ਕੋਈ ਲੜੇ ਉਹਨੂੰ ਇਹ ਆਪਣੇ ਭਾਈ-ਚਾਰੇ ਚੋਂ ਛੇਕ ਛਡਦੇ ਹਨ।

ਜਬਰੀਆ: ਇਹ ਅਜਬ ਕਿਸਮ ਦੇ ਬੰਦੇ ਹੋਣਗੇ।

ਹਿਰਦੇ ਨਾਥ: ਬਸ ਮੇਰੇ ਵਰਗੇ।

ਗੀਤੀਆ: ਤੁਸੀ ਜਾਪਦੇ ਤੇ ਬੜੇ ਚੰਗੇ ਹੋ।

ਹਿਰਦੇ ਨਾਥ: ਫੇਰ ਤੁਸੀ ਦੋਵੇਂ ਜਾਓ – ਘਰ ਘਰ ਵਿਚ ਖਬਰ ਕਰੋ। ਔਸ ਬੋਹੜ ਦੀ ਛਾਵੇਂ ਇਕੱਠੇ ਹੋਵੋ – ਇਸਤ੍ਰੀ ਮਰਦ ਸਾਰੇ – ਸਭ ਚਿੰਤਾ ਹਟਾ ਦਿਓ, ਮੈਂ ਡਾਕਟਰ ਵੀ ਹਾਂ, ਮੇਰੇ ਕੋਲ ਧਨ ਵੀ ਹੈ, ਮੈਂ ਤੇ ਮੇਰੀ ਸਾਥਣ ਤੁਹਾਡਾ ਸਾਰਾ ਦੁਖ ਦੂਰ ਕਰ ਦਿਆਂਗੇ। ਚੰਗਾ ਹੋਇਆ ਪੁਰਾਣੇ ਰੋਗ ਸਭ ਸੜ ਗਏ, ਮੰਦਰ ਤੇ ਭਵਨ ਦੋਵੇਂ ਲੜਾਈ ਦਾ ਮੂਲ ਹਨ। ਅਸੀ ਨਵਾਂ ਪਿੰਡ ਬਣਾਵਾਂਗੇ, ਖੁਲ੍ਹੀਆਂ ਹਟੀਆਂ ਚਾੜ੍ਹਾਂਗੇ, ਸਾਂਝੀਆਂ ਬੈਠਕਾਂ ਉਸਾਰਾਂਗੇ, ਕਿਸੇ ਸ਼ਰਾਰਤੀ ਆਦਮੀ ਨੂੰ ਪਿੰਡ ਵਿਚ ਨਹੀਂ ਵੜਨ ਦਿਆਂਗੇ – ਹੁਣ ਤੁਸੀ ਜਾਓ, ਸਭ ਨੂੰ ਮੇਰਾ ਸੁਨੇਹਾ ਸੁਣਾਓ – ਘਰ ਘਰ ਦੇ ਬੂਹੇ ਖੜਕਾਓ।

(ਦੋਵੇਂ ਬੜੇ ਉਤਸਾਹ ਨਾਲ ਨਠ ਜਾਂਦੇ ਹਨ)

ਪ੍ਰੀਤਮਣੀ: ਮੇਰੇ ਮਨ ਵਿਚ ਗੁਸਾ ਸੀ, ਕਿ ਮਜ਼ਹਬਾਂ ਵਾਲਿਆਂ ਨੇ ਸਾਡੇ ਨਾਲ ਮਾੜਾ ਕੀਤਾ ਹੈ, ਪਰ ਇਹ ਵੇਖ ਕੇ ਮੇਰਾ ਦਿਲ ਤਰਸ ਨਾਲ ਭਰ ਗਿਆ ਹੈ – ਕਿ ਇਹਨਾਂ ਦੇ ਵਸ ਕੁਝ ਨਹੀਂ, ਇਹ ਕਿਸੇ ਭੂਤਨੇ ਦੇ ਵਸ ਪੈ ਗਏ ਹਨ – ਇਹ ਭੂਤਨਾ

ਇਹਨਾਂ ਦਾ ਵੀ ਸਕਾ ਨਹੀਂ, ਇਹਨਾਂ ਦੇ ਆਪਣੇ ਲਹੂ ਦੀਆਂ ਨਦੀਆਂ ਵੀ ਵਗਾ ਦੇਂਦਾ ਹੈ।

ਹਿਰਦੇ ਨਾਥ: (ਸਾਹਮਣੇ ਖੂਹ ਦੀ ਭੌਣੀ ਚੀਕਦੀ ਸੁਣਕੇ) ਵੇਖ ਮਣੀਆਂ, ਇਹ ਬ੍ਰਿਧ ਮਾਈ ਕੀਕਰ ਔਖੀ ਪਾਣੀ ਖਿੱਚ ਰਹੀ ਹੈ। ਮੈਂ ਜਾਂਦਾ ਹਾਂ।

(ਮਣੀ ਵੀ ਮਗਰ ਮਗਰ ਜਾਂਦੀ ਹੈ ਤੇ ਸੱਜਣ ਵੀ)

ਹਿਰਦੇ ਨਾਥ: (ਲੱਜ ਹਥੋਂ ਲੈਕੇ) ਮਾਈ ਜੀ, ਤੁਸੀ ਬਹਿ ਜਾਓ, ਮੈਂ ਕੱਢਕੇ ਤੁਹਾਡੇ ਨਾਲ ਛੱਡ ਆਵਾਂਗਾ।

ਮਾਈ: ਤੂੰ ਬੱਚਾ ਕੌਣ ਹੈਂ – ਏਸ ਭਾਗ ਸੜੇ ਪਿੰਡ ਦਾ ਤੇ ਨਹੀਂ ਜਾਪਦਾ।

ਮਣੀ: ਅਸੀਂ ਬਾਹਰੋਂ ਆਏ ਹਾਂ – ਲੰਘ ਰਹੇ ਸਾਂ, ਤੁਹਾਡਾ ਕਸ਼ਟ ਸੁਣਕੇ ਰਹਿ ਪਏ ਹਾਂ।

ਹਿਰਦੇ ਨਾਥ: ਤੁਸੀ ਐਡੇ ਬ੍ਰਿਧ, ਕੋਈ ਹੋਰ ਨਹੀਂ ਸੀ ਜਿਹੜਾ ਪਾਣੀ ਲੈ ਜਾਂਦਾ ?

ਮਾਈ: ਇੱਕੋ ਇਕ ਬੱਚਾ ਸੀ, ਓਹ ਮਰਿਆਦੀਆਂ ਨੇ ਓਦਨ ਮਾਰ ਦਿਤਾ, ਓਹਦੀ ਵਹੁਟੀ ਘਰ ਬੀਮਾਰ ਪਈ ਹੈ – ਭੱਠ ਫੂਕ ਕੇ ਤਾਪ ਚੜ੍ਹਿਆ ਹੋਇਆ ਸੂ – ਪਾਣੀ ਪਾਣੀ ਪਈ ਕੂਕਦੀ ਹੈ –

ਹਿਰਦੇ ਨਾਥ: ਮਣੀਆਂ ਤੁਸੀ ਸਜਣ ਦੀ ਕਾਠੀ ਨਾਲੋਂ ਥੈਲਾ

ਲਾਹ ਲਵੋ, ਮੈਂ ਬਾਲਟੀ ਚੁਕਦਾ ਹਾਂ। (ਘੋੜੇ ਨੂੰ) ਸਜਣ ਜੀ, ਤੁਸੀ ਏਥੇ ਹੀ ਖੜੋਨਾ, ਔਸ ਬ੍ਰਿਛ ਦੇ ਕੋਲ ।......ਤੁਸੀ ਬੜੇ ਚੰਗੇ।

ਘੋੜੇ ਨੇ ਨਿੰਮੀ ਜਿਹੀ ਹਿਣ-ਹਿਣ ਕੀਤੀ ਜੀਕਰ ਉਹ ਸਵਾਮੀ ਦੀ ਇੱਛਾ ਸਮਝਦਾ ਹੁੰਦਾ ਹੈ। ਨਾਥ ਤੇ ਮਣੀ ਮਾਈ ਦੇ ਨਾਲ ਚਲੇ ਗਏ।

# ਝਾਤੀ ਚੌਥੀ



ਇਕ ਵਡੇ ਸੰਘਣੇ ਬੋਹੜ ਹੇਠਾਂ ਕਸਬੇ ਦੀ ਬਚੀ ਹੋਈ ਵਸੋਂ ਇਕੱਠੀ ਹੋਈ ਹੈ। ਸਾਰਿਆਂ ਦੇ ਹਿਰਦੇ ਬੜੇ ਚਿੰਤਾਤੁਰ ਤੇ ਸ਼ੋਕਮਈ ਹਨ। ਪ੍ਰੀਤ-ਮਣੀ ਸਹਿਮੀਆਂ, ਝਕਦੀਆਂ ਇਸਤ੍ਰੀਆਂ ਨੂੰ ਦਿਲਾਸੇ ਨਾਲ ਬਿਠਾਂਦੀ ਹੈ, ਕਈਆਂ ਦੇ ਬੱਚਿਆਂ ਨੂੰ ਕੁੱਛੜ ਚੁਕਦੀ, ਸਲਾਂਹਦੀ ਤੇ ਮੂੰਹ ਚੁੰਮਦੀ ਹੈ। ਸਾਰੀਆਂ ਅੱਖਾਂ ਹਿਰਦੇ ਨਾਥ ਵਲ ਲਗ ਰਹੀਆਂ ਹਨ। ਕਈ ਆਦਮੀ ਜਿਹੜੇ ਉਹਦੇ ਨਾਲ ਗੱਲ ਬਾਤ ਕਰ ਚੁਕੇ ਹਨ, ਬੜੇ ਉਤਸਾਹ ਨਾਲ ਲੋਕਾਂ ਦਾ ਦਿਲ ਉਭਾਰ ਰਹੇ ਹਨ। ਤਖ਼ਤ-ਪੋਸ਼ ਲਿਆਂਦਾ ਗਿਆ। ਹਿਰਦੇ ਨਾਥ ਓਹਦੇ ਉਤੇ ਖਲੋ ਗਿਆ। ਅਜਿਹੀ ਚੁਪ ਚਾਪ ਹੈ, ਕਿ ਆਪਣਾ ਸਾਹ ਸੁਣਾਈ ਦੇ ਰਿਹਾ ਹੈ।

ਹਿਰਦੇ ਨਾਥ: ਮੇਰੀ ਭੈਣੋਂ ਤੇ ਭਰਾਓ! ਸਭ ਤੋਂ ਪਹਿਲਾਂ ਮੈਂ ਤੁਹਾਨੂੰ ਇਹ ਦਸਣਾ ਚਾਹੁੰਦਾ ਹਾਂ, ਕਿ ਮੈਂ ਤੁਹਾਡਾ ਸਾਰਿਆਂ ਦਾ ਸਨੇਹੀ ਹਾਂ – ਨਾ ਰੀਤੀਆਂ ਹਾਂ, ਨਾ ਮਰਿਆਦੀਆ ਤੇ ਨਾ ਜਬਰੀਆ। ਮੈਂ ਮਨੁੱਖ ਮਤ ਦਾ ਵਿਸ਼ਵਾਸੀ ਹਾਂ, ਏਸ ਲਈ ਤੁਸੀਂ

ਸਾਰੇ ਮੇਰੇ ਉਤੇ ਇਕੋ ਜਿਹਾ ਹੱਕ ਰਖਦੇ ਹੋ। ਮੇਰੇ ਧਰਮ ਦਾ ਪਹਿਲਾ ਸਿਧਾਂਤ ਮਨੁਖ ਮਾਤ੍ਰ ਨਾਲ ਹਮਦਰਦੀ ਹੈ, ਦੂਜਾ ਸਿਦਾਂਤ ਮਨੁਖ ਮਾਤ੍ਰ ਦੇ ਕੰਮ ਆਉਣ ਲਈ ਯੋਗਤਾ ਪੈਦਾ ਕਰਨੀ ਹੈ, ਤੀਜਾ ਸਿਧਾਂਤ ਏਸ ਸੋਧੀ ਸੰਵਾਰੀ ਅਪਣਤ ਨੂੰ ਮਨੁੱਖਤਾ ਦੇ ਸਾਂਝੇ ਭੰਡਾਰ ਵਿਚ ਜਮ੍ਹਾਂ ਕਰ ਦੇਣਾ ਹੈ। ਇਹੀ ਤਿੰਨੇ ਮੇਰਾ ਸਾਰਾ ਧਰਮ ਹਨ। ਏਦੂੰ ਛੁਟ ਨਾ ਮੇਰਾ ਕੋਈ ਜਾਪ ਹੈ, ਨਾ ਤਾਪ ਹੈ, ਨਾ ਮੇਰਾ ਕੋਈ ਹੋਰ ਪੂਜਜ ਹੈ, ਨਾ ਮੈਂ ਕਿਸੇ ਦਾ ਪੁਜਾਰੀ ਹਾਂ।.....

ਸ਼ੰਕਾ: ਤਾਂ ਕੀਹ ਤੁਸੀ ਰੱਬ ਨੂੰ ਨਹੀਂ ਮੰਨਦੇ ?

ਹਿਰਦੇ ਨਾਥ: ਮੰਨਦਾ ਹਾਂ – ਪਰ ਸਿਰਫ ਤੁਹਾਡੇ ਰੂਪ ਵਿਚ, ਮਨੁੱਖਤਾ ਦੇ ਰੂਪ ਵਿਚ। ਤੁਸੀ ਸਾਰੇ ਮੇਰੇ ਰੱਬ ਦਾ ਪ੍ਰਕਾਸ਼ ਹੋ, ਮੈਂ ਤੁਹਾਨੂੰ ਪਿਆਰਦਾ ਹਾਂ, ਤੁਹਾਨੂੰ ਜਾਣਨਾ ਚਾਹੁੰਦਾ ਹਾਂ। ਮੇਰਾ ਯਕੀਨ ਹੈ, ਤੁਹਾਡੀ ਪਛਾਣ ਹੀ ਓਹਦੀ ਪਛਾਣ ਹੈ। ਪੁਸਤਕ ਦੀਆਂ ਸਤਰਾਂ ਵਿਚੋਂ ਜਿਵੇਂ ਕਰਤੇ ਦੀ ਆਤਮਾ ਦੇ ਨਕਸ਼ ਦਿਸਦੇ ਹਨ, ਓਕਰ ਹੀ ਤੁਹਾਡੇ ਨਕਸ਼ਾਂ ਵਿਚੋਂ ਮੈਨੂੰ ਮੇਰੇ ਰੱਬ ਦਾ ਰੂਪ ਦਿਸਦਾ ਹੈ।

ਸ਼ੰਕਾ: ਪਰ ਸਾਡਾ ਗ੍ਰੰਥ ਮਨੁੱਖ ਨੂੰ ਕੀਟ ਗੁਨਾਹਗਾਰ

ਆਖਦਾ ਹੈ।

ਸ਼ੰਕਾ: ੨. ਤੇ ਸਾਡੀ ਪੂਜਯ ਪੁਸਤਕ ਵੀ ਮਨੁੱਖ ਨੂੰ ਪਾਪਾਂ ਦੀ ਪੰਡ ਦਸਾਂਦੀ ਹੈ।

ਸ਼ੰਕਾ: ੩. ਤੇ ਸਾਡੀ ਮੁਕੱਦਸ ਕਿਤਾਬ ਦਸਦੀ ਹੈ ਕਿ ਮਨੁੱਖ ਭਾਵੇਂ ਹੈ ਰੱਬ ਦੀ ਉਲਾਦ ਪਰ ਚਾਟੜਾ ਸ਼ੈਤਾਨ ਦਾ ਹੈ, ਤੇ ਨਬੀਆਂ, ਰਸੂਲਾਂ, ਅਵਤਾਰਾਂ ਉਤੇ ਈਮਾਨ ਲਿਆਏ ਬਿਨਾਂ ਨਰਕਾਂ ਦਾ ਬਾਲਣ ਹੀ ਰਹਿੰਦਾ ਹੈ।

ਹਿਰਦੇ ਨਾਥ: ਮੈਂ ਇਨ੍ਹਾਂ ਸਾਰੀਆਂ ਪੁਸਤਕਾਂ ਨੂੰ ਗ਼ਲਤ ਨਹੀਂ ਆਖਦਾ, ਪਰ ਤੁਹਾਨੂੰ ਵਿਚਾਰਕੇ ਨਿਰਨਾ ਕਰਨ ਦੀ ਸਿਫਾਰਸ਼ ਕਰਦਾ ਹਾਂ। ਜੇ ਤੁਸੀਂ ਆਪਣੇ ਆਪ ਨੂੰ ਪਾਪਾਂ ਦੀ ਪੰਡ ਤੇ ਸ਼ੈਤਾਨ ਦੇ ਚਾਟੜੇ ਸਮਝਦੇ ਹੋ, ਤਾਂ ਓਹਦਾ ਨਤੀਜਾ ਇਹ ਹੈ ਜੋ ਤੁਸੀਂ ਏਸ ਸੋਹਣੇ ਪਿੰਡ ਦੇ ਕੋਲਿਆਂ ਵਿਚ ਵੇਖ ਰਹੇ ਹੋ। ਤੁਹਾਡੇ ਮੰਦਰ ਤੇ ਭਵਨ ਸੜ ਗਏ ਹਨ, ਤੁਹਾਡੀਆਂ ਪੁਸਤਕਾਂ ਸੁਆਹ ਹੋ ਗਈਆਂ ਹਨ, ਤੁਹਾਡੇ ਅਜ਼ੀਜ਼ ਲੋਥਾਂ ਬਣ ਗਏ ਹਨ। ਇਹ ਕੋਈ ਅਨੋਖੀ ਹੋਣੀ ਨਹੀਂ, ਹਰ ਸਾਲ ਦੋ ਚੌਂਹ ਥਾਈਂ ਤੁਹਾਡੇ ਦੇਸ ਵਿਚ ਅੱਗਾਂ ਲਗਦੀਆਂ ਤੇ ਕਤਲ-ਆਮ ਹੁੰਦੀ ਹੈ। ਇਹਦਾ ਕਾਰਨ ਇਹੀ ਹੈ ਕਿ ਤੁਸੀਂ ਆਪੋ ਆਪਣੇ

ਧਰਮ ਵਿਚ ਪ੍ਰਪੱਕ ਹੋਣ ਦਾ ਜਤਨ ਕਰਦੇ ਹੋ ਜੇ ਤੁਹਾਡੇ ਉਤੇ ਕੋਈ ਮਨੁੱਖੀ ਕਾਨੂੰਨ ਨਾ ਹੋਵੇ, ਤੇ ਤੁਸੀ ਸਾਰੇ ਪੂਰੇ ਪੂਰੇ ਧ਼ਰਮੀ ਹੋ ਜਾਓ, ਤਾਂ ਇੱਕ ਘਰ ਧਰਤੀ ਤੇ ਖੜੋਤਾ ਤੇ ਇਕ ਆਦਮੀ ਸਾਹ ਲੈਂਦਾ ਨਾ ਰਹਿ ਜਾਏ। ਰੀਤੀਏ ਮਰਿਆਦੀਆਂ ਦੀ, ਮਰਿਆਦੀਏ ਜਬਰੀਆਂ ਦੀ ਤੇ ਜਬਰੀਏ ਦੋਹਾਂ ਦੀ ਅਲਖ ਮੁਕਾ ਦੇਣ। ਇਹ ਜਿਹੜੇ ਅਸੀ ਜੀਉ ਰਹੇ ਹਾਂ, ਏਸ ਕਰਕੇ ਹੈ ਕਿ ਕਾਨੂੰਨ ਕਿਸੇ ਨੂੰ ਵੀ ਆਪਣੀ ਰੀਝ ਪੂਰੀ ਨਹੀਂ ਕਰਨ ਦੇਂਦਾ। ਅੱਜ ਕਾਨੂੰਨ ਦੀ ਤਲਵਾਰ ਸਿਰ ਤੋਂ ਉੱਠ ਜਾਏ ਤਾਂ ਸਾਡੇ ਦੇਸ ਦੇ ਹਰ ਸ਼ਹਿਰ ਵਿਚ ਜੀਉਂਦੇ ਸਾੜੇ ਜਾਣ, ਖੱਲਾਂ ਉਤਾਰੀਆਂ ਜਾਣ, ਇਸਤ੍ਰੀਆਂ ਦੀ ਬੇਪਤੀ ਹੋਵੇ, ਬੱਚੇ ਨੇਜ਼ਿਆਂ ਨਾਲ ਵਿੰਨ੍ਹੇ ਜਾਣ। ਹਰੇਕ ਮਜ਼੍ਹਬ ਦੇ ਪੈਰੋਕਾਰਾਂ ਵਿਚ ਜੋਸ਼ ਉਬਲ ਰਿਹਾ ਹੈ।

**ਅਵਾਜ਼ਾਂ:** ਸੱਚ ਹੈ – ਸੱਚ ਹੈ! ਸਾਡੇ ਪਿੰਡ ਵਿੱਚ ਅੱਗ ਲੱਗਣ ਤੋਂ ਪਹਿਲਾਂ ਮੰਦਿਰਾਂ ਤੇ ਭਵਨਾਂ ਵਿੱਚ ਜਿਹੜੇ ਲੈਕਚਰ ਹੁੰਦੇ ਸਨ ਮਾਨੋਂ ਮਨੁੱਖੀ ਮੂੰਹਾਂ ਵਿੱਚੋਂ ਅੱਗ ਪਈ ਵਰ੍ਹਦੀ ਸੀ।

**ਹਿਰਦੇ ਨਾਥ:** ਓਸ ਵੇਲੇ ਜੇ ਕੋਈ ਦੂਜੇ ਧਰਮ ਦਾ ਆਦਮੀ ਆ ਨਿਕਲਦਾ ਤਾਂ ਧਰਮੀ ਆਦਮੀ ਓਹਨੂੰ ਕੱਚਿਆਂ

ਖਾ ਜਾਂਦੇ। ਭਾਵੇਂ ਧਰਮੀ ਲੋਕ ਮੰਨਦੇ ਨਹੀਂ ਕਿ ਇਹ ਕਾਰਨਾਮਾ ਧਰਮ ਦਾ ਹੈ, ਉਹ ਇਹ ਆਖਦੇ ਹਨ ਕਿ ਧਰਮ ਨੇਕੀ ਸਿਖਾਂਦਾ ਹੈ, ਪਰ ਮੈਂ ਚਾਂਹਦਾ ਹਾਂ ਅਜ ਤੁਸੀਂ ਆਪਣੇ ਕੋਲੋਂ ਸੁਆਲ ਪੁੱਛੋ ਤੇ ਉੱਤਰ ਲਓ। ਜੇ ਧਰਮ ਨਹੀਂ ਕਰਾਂਦਾ ਤਾਂ ਕੌਣ ਕਰਾਂਦਾ ਹੈ? ਅਜਿਹੀ ਮਾਰ ਕੁਟ ਤੇ ਬੇਦਰਦੀ ਡਾਕੂ ਵੀ ਨਹੀਂ ਕਰਦੇ; ਚੋਰ ਯਾਰ ਵੀ ਅਜਿਹੇ ਕਠੋਰ-ਚਿੱਤ ਨਹੀਂ ਹੁੰਦੇ। ਕਦੇ ਕਿਸੇ ਨਾਸਤਕ ਲਾਮਜ਼ਹਬ ਬੇਮੁਰਸ਼ਦ ਆਦਮੀ ਨੇ ਇਹੋ ਜਿਹੇ ਕੰਮ ਕੀਤੇ ਹਨ? ਮਸੂਮ ਬੱਚਿਆਂ ਨੂੰ ਕਤਲ ਕਰਨਾ, ਬੇਕਸੂਰ ਇਸਤ੍ਰੀਆਂ ਦੀ ਬਿਪਤੀ ਕਰਨੀ, ਬੇਗੁਨਾਹ ਭਰਾ ਦੇ ਸੀਨੇ ਵਿਚ ਛੁਪ ਕੇ ਛੁਰਾ ਖੋਭ ਦੇਣਾ, ਬੇਆਜ਼ਾਰ ਆਦਮੀ ਦਾ ਘਰ ਕੁੱਲਾ ਫੂਕ ਦੇਣਾ ਧਰਮੀਆਂ ਦਾ ਹੀ ਕੰਮ ਹੈ, ਇਹ ਕੰਮ ਕੋਈ ਹੋਰ ਆਦਮੀ, ਭੈੜੇ ਤੋਂ ਭੈੜਾ, ਨਹੀਂ ਕਰ ਸਕਦਾ।

ਸ਼ੰਕਾ: ਹੇ ਸਿਆਣੇ ਸੱਜਣ ਜੀ, ਮੈਂ ਇਹ ਪੁੱਛਣਾ ਚਾਹੁੰਦਾ ਹਾਂ, ਕਿ ਧਰਮ ਵਿਚ ਕਿਸੇ ਐਸੇ ਬੁਰੇ ਕੰਮ ਦੀ ਆਗਿਆ ਤੇ ਨਹੀਂ ਦਿਤੀ ਹੋਈ, ਪਰ ਮੈਂ ਤੁਹਾਡੀ ਦਲੀਲ ਦੀ ਤਾਕਤ ਤੋਂ ਵੀ ਇਨ-ਕਾਰ ਨਹੀਂ ਕਰ ਸਕਦਾ। ਕੀਹ ਤੁਸੀ ਸਮਝਾ

ਸਕਦੇ ਹੋ ਕਿ ਚੰਗੀ ਸਿਖਿਆ ਦੇਣ ਵਾਲੇ ਧਰਮ ਦੇ ਪੈਰੋਕਾਰ ਕਿਉਂ ਬੁਰੇ ਹੀ ਕੰਮਾ ਉਤੇ ਆਮਾਦਾ ਹੁੰਦੇ ਹਨ ?

ਹਿਰਦੇ ਨਾਥ: ਤੁਹਾਡਾ ਸੁਆਲ ਬੜਾ ਸਿਆਣਾ ਹੈ। ਪਰ ਮੇਰੇ ਵੀਰੋ, ਸਭ ਚੰਗੀ ਸਿਖਿਆ ਉਤੇ ਪਾਣੀ ਫਿਰ ਜਾਂਦਾ ਹੈ ਜਦੋਂ ਹਰੇਕ ਮਜ਼ਹਬ ਇਹ ਵਿਸ਼ਵਾਸ ਮੰਗਦਾ ਹੈ, ਕਿ ਓਹੀ ਇਕ ਰੱਬੀ ਮਜ਼ਹਬ ਹੈ ਤੇ ਬਾਕੀ ਸਭ ਜਾਂ ਝੂਠੇ ਹਨ, ਜਾਂ ਹੱਦ ਦੂਜੇ ਦਰਜੇ ਤੇ ਹਨ। ਤੁਸਾਂ ਸੁਣਿਆ ਹੋਵੇਗਾ ਰੀਤੀਆਂ ਵਿਚ ਇਕ ਆਦਮੀ ਬੜਾ ਪ੍ਰਸਿਧ ਹੋ ਗਿਆ ਹੈ। ਉਹਦੇ ਅਖ਼ਲਾਕ ਤੇ ਚੰਗਿਆਈ ਦੀ ਧੁੰਮ ਦੁਨੀਆ ਵਿਚ ਪੈ ਗਈ ਹੈ। ਕਈ ਸਿਆਣੇ ਲੋਕ ਉਹਨੂੰ ਦੁਨੀਆ ਦਾ ਸਭ ਤੋਂ ਵਡਾ ਜਿਊਂਦਾ ਆਖਣ ਲਗ ਪਏ ਹਨ। ਪਰ ਥੋੜੇ ਦਿਨ ਹੋਏ ਇਕ ਮਰਿਆਦੀਆ, ਜਿਹੜਾ ਜੱਜ ਦੇ ਉੱਚੇ ਅਹੁਦੇ ਉਤੇ ਹੈ, ਤੇ ਬੜਾ ਆਲਿਮ ਤੇ ਸਿਆਣਾ ਮੰਨਿਆਂ ਜਾਂਦਾ ਹੈ, ਆਪਣੇ ਧਰਮ ਵਿਚ ਆਪਣੀ ਸ਼ਰਧਾ ਪ੍ਰਗਟ ਕਰਦਿਆਂ ਹੋਇਆਂ ਕਹਿ ਰਿਹਾ ਸੀ, ਕਿ ਭਾਵੇਂ ਇਹ ਰੀਤੀਆ ਦੁਨੀਆ ਦਾ ਸਭ ਤੋਂ ਵਡਾ ਆਦਮੀ ਹੈ, ਪਰ ਇਕ ਮਰਿਆਦੀਏ ਦੇ ਕੂਕਰ ਦੇ ਕੂਕਰ ਦੀ ਬਰਾਬਰੀ ਨਹੀਂ ਕਰ ਸਕਦਾ।

ਆਵਾਜ਼ਾਂ: ਇਹ ਬੜੀ ਭਾਰੀ ਗੁਸਤਾਖ਼ੀ ਹੈ, ਰੀਤੀਆਂ ਦੀ ਬੜੀ ਭਾਰੀ ਹੱਤਕ ਹੈ!

ਹਿਰਦੇ ਨਾਦ: ਮੇਰੇ ਵੀਰ ਕਾਹਲੇ ਨਾ ਪੈਣ! ਜੇ ਏਥੋਂ ਉਠਣ ਤੋਂ ਪਹਿਲਾਂ ਕੋਈ ਰੀਤੀਆ, ਮਰਿਆਦੀਆ ਜਾਂ ਜਬਰੀਆ ਰਹਿ ਗਿਆ ਤਾਂ ਗੁਸਤਾਖ਼ੀਆਂ ਹਤਕਾਂ ਦਾ ਲੈਣ ਦੇਣ ਮੁਕਾ ਲਵਾਂਗੇ, ਪਰ ਮੇਰੀ ਆਸ ਹੈ, ਜਿਸ ਹਵਨ ਕੁੰਡ ਵਿਚ ਏਸ ਪਿੰਡ ਦੇ ਮੰਦਰ ਮੰਬਰ ਤੇ ਭਵਨ ਸੜ ਗਏ ਹਨ, ਓਥੇ ਹੀ ਅਸਾਂ ਅਜ ਇਹਨਾਂ ਨਾਵਾਂ ਦੀ ਅਹੂਤੀ ਵੀ ਪਾ ਦੇਣੀ ਹੈ। ਮੈਂ ਅਜ ਤੁਹਾਨੂੰ ਆਪਣੇ ਵਰਗਾ ਇਕ ਮਨੁੱਖ ਅਨਭਵ ਕਰਾਣਾ ਚਾਂਹਦਾ ਹਾਂ, ਜਿਸ ਨੂੰ ਸਾਰਿਆਂ ਦੀ ਪੀੜ ਨਾਲ ਪੀੜ ਹੋਵੇ, ਜਿਹੜਾ ਸਾਰਿਆਂ ਦੀ ਖ਼ੁਸ਼ੀ ਵਿਚ ਖ਼ੁਸ਼ ਹੋ ਸਕੇ। ਜਦ ਤਕ ਮਜ਼ਹਬ ਆਪਣੇ ਆਪ ਨੂੰ ਇਲਹਾਮੀ ਤੇ ਖ਼ੁਦਾਈ ਸਮਝਦੇ ਰਹਿ-ਣਗੇ, ਉਦੋਂ ਤਕ ਦੂਜਿਆਂ ਨਾਲ ਘਿਰਣਾ ਰਹੇਗੀ, ਤੇ ਜਿਥੇ ਘਿਰਣਾ ਹੈ, ਉਥੇ ਕੋਈ ਵਡਾ ਗੁਣ ਪ੍ਰਫੁੱਲਤ ਨਹੀਂ ਹੋ ਸਕਦਾ। ਇਹ ਗੱਲ ਪੱਥਰ ਉਤੇ ਲਕੀਰ ਸਮਝੋ। ਸਭ ਮੁਸੀਬਤਾਂ ਦੀ ਕਲਾ ਇਹੀ ਦਾਅਵਾ ਹੈ ਕਿ ਸਾਡੇ ਜਿਹਾ ਕੋਈ ਹੋਰ ਨਹੀਂ, ਸਾਡੇ ਨਬੀ, ਗੁਰੂ ਤੇ ਅਵਤਾਰ ਪਰਮੇਸ਼ਰ ਦਾ ਸੁਨੇਹਾ ਲੈ ਕੇ ਆਏ ਹਨ।

ਸ਼ੰਕਾ: ਪਰ ਕੀਹ ਤੁਹਾਡੇ ਖ਼ਿਆਲ ਵਿਚ ਇਹ ਗੱਲ ਠੀਕ ਨਹੀਂ ਹੋ ਸਕਦੀ ?

ਹਿਰਦੇ ਨਾਥ: ਪਰਮੇਸ਼ਰ ਦੇ ਸੁਨੇਹੇ ਕਾਸਦਾਂ ਰਸੂਲਾਂ ਦੇ ਵਖੋ ਵੱਖ ਹੋਣ ਕਰ ਕੇ ਭਿੰਨ ਭਿੰਨ ਨਹੀਂ ਹੋ ਸਕਦੇ। ਉਹਦਾ ਸੁਨੇਹਾ ਇਕੋ ਹੀ ਹੋਵੇਗਾ ਭਾਵੇਂ ਸੌ ਰਸੂਲਾਂ ਦੀ ਰਾਹੀਂ ਘੱਲਿਆ ਜਾਏ। ਕੋਈ ਉਹਨੂੰ ਵੇਖ ਨਹੀਂ ਸਕਿਆ, ਕਿਉਂਕਿ ਉਹਦਾ ਕੋਈ ਸਰੂਪ ਨਹੀਂ, ਕੋਈ ਉਹਨੂੰ ਸੁਣ ਨਹੀਂ ਸਕਿਆ, ਕਿਉਂਕਿ ਉਹਦਾ ਕੋਈ ਬੋਲ ਨਹੀਂ। ਜੋ ਕੁਝ ਵੇਖਿਆ ਤੇ ਕਥਿਆ ਜਾ ਰਿਹਾ ਹੈ, ਉਹ ਮਨੁੱਖ ਦਾ ਆਪਣਾ ਕਿਆਸ ਹੈ। ਕੋਈ ਕਿਆਸ ਘਟ ਸਿਆਣਾ ਹੈ ਤੇ ਕੋਈ ਵਧ ਸਿਆਣਾ ਹੈ, ਪਰ ਹੈਣ ਸਾਰੇ ਕਿਆਸ ਹੀ। ਇਹਨਾਂ ਕਿਆਸਾਂ ਉਤੋਂ ਜੀਵਨ ਬਰਬਾਦ ਕਰ ਲੈਣੇ, ਦੂਜਿਆਂ ਦੇ ਬੱਚੇ ਮਾਰਨੇ। ਆਪਣੇ ਮਰਵਾ ਲੈਣੇ ਪਰਲੇ ਦਰਜੇ ਦੀ ਬੇਅਕਲੀ ਹੈ।

ਆਵਾਜ਼ਾਂ: ਹੈ ਤੇ ਠੀਕ, ਮਰਿਆਦੀਆਂ ਦਾ ਅਵਤਾਰ ਰੱਬ ਵੇਖ ਆਇਆ ਸੀ, ਜਾਂ ਰੀਤੀਆਂ ਦਾ ਗੁਰੂ ਉਸ ਦਾ ਹੁਕਮ ਲੈ ਕੇ ਆਇਆ ਸੀ ਜਾਂ ਦੋਵੇਂ ਹੀ ਭੁਲੇਖਿਆਂ ਦਾ ਸ਼ਿਕਾਰ ਸਨ – ਸਾਨੂੰ ਕੀਹ – ਪਰ ਅਸਾਂ ਉਹਨਾਂ ਦੇ ਨਾਵਾਂ ਉਤੋਂ ਆਪਣਾ ਪਿੰਡ

ਫੂਕ ਦਿੱਤਾ ਹੈ, ਭਰਾ ਮਾਰ ਦਿੱਤੇ ਹਨ, ਨਿੱਜੜੇ ਹੀ ਇਹੋ ਜਿਹੇ ਅਵਤਾਰ ਪੈਦਾ ਹੁੰਦੇ – ਜਦੋਂ ਦੇ ਹੋ ਗਏ ਹਨ, ਕਿਸੇ ਨੂੰ ਸੁਖ ਦਾ ਸਾਹ ਮਿਲਦਾ ਨਹੀਂ।

ਇਕ ਨੌਜਵਾਨ: ਐਉਂ ਜਾਪਦਾ ਹੈ, ਮੇਰੇ ਸਿਰ ਤੋਂ ਕੋਈ ਬੋਝ ਉਤਰ ਗਿਆ ਹੈ, ਅੱਖਾਂ ਉਤੋਂ ਕੋਈ ਪੱਟੀ ਲਹਿ ਗਈ ਹੈ। ਮੈਂ ਇਸ ਅੰਨ੍ਹੇ ਜੋਸ਼ ਵਿਚ ਆ ਕੇ ਕਈਆਂ ਅਣਮਤੀਆਂ ਦੇ ਸਿਰ ਪਾੜੇ ਹਨ, ਉਸੇ ਜੋਸ਼ ਦੀਆਂ ਅੱਖਾਂ ਰੋਸ਼ਨ ਕਰਕੇ ਅੱਜ ਮੈਂ ਮਨੁ-ਖਤਾ ਦੀ ਭੇਟ ਕਰਦਾ ਹਾਂ। ਹੇ ਮਨੁੱਖਾਂ ਦੇ ਮਨੁੱਖ ! ਤੁਸੀ ਸਾਡੇ ਆਗੂ ਬਣੋ, ਮੈਂ ਏਸ ਪਿੰਡ ਦੀਆਂ ਤਾਕਤਾਂ ਨੂੰ ਇਕੱਠਾ ਕਰਾਂਗਾ ਤੁਸੀ ਉਹਨੂੰ ਮਨੁੱਖਤਾ ਦੀ ਸੜਕੇ ਪਾ ਦਿਓ।

ਹਿਰਦੇ ਨਾਥ: ਕੀਹ ਮੇਰੇ ਹੋਰ ਵੀਰਾਂ ਨੇ ਵੀ ਆਪਣੇ ਉਤੇ ਸੁਆਲ ਕਰਕੇ ਉੱਤਰ ਲੈ ਲਿਆ ਹੈ ? ਕੀਹ ਤੁਹਾਡਾ ਯਕੀਨ ਹੈ, ਕਿ ਜਦ ਤਕ ਰੀਤੀਏ, ਮਰਿਆਦੀਏ ਤੇ ਜਬਰੀਏ ਵੱਖਰਾ ਵੱਖਰਾ ਜੀਵਨ ਬਿਤਾਂਦੇ ਰਹਿਣਗੇ ਏਥੇ ਫੇਰ ਕਿਸੇ ਦਿਨ ਏਦੂੰ ਵਡੇਰੀ ਅੱਗ ਨਹੀਂ ਲੱਗੇਗੀ ?

ਅਵਾਜ਼ਾਂ: ਜ਼ਰੂਰ ਲੱਗੇਗੀ ! ਹਰੇਕ ਫ਼ਸਾਦ ਵਡੇਰੇ ਫ਼ਸਾਦ ਦਾ ਮੁੱਢ ਬੰਨ੍ਹਦਾ ਰਿਹਾ ਹੈ। ਹੁਣ ਜੇ ਕਦੇ ਫ਼ਸਾਦ

ਹੋਵੇਗਾ ਤਾਂ ਏਦੂੰ ਵਡੇਰਾ ਹੋਵੇਗਾ, ਕਿਉਂਕਿ ਹਰ ਬਦਲਾ ਘਿਰਣਾ ਵਧਾਂਦਾ ਹੈ।

ਹਿਰਦੇ ਨਾਥ: ਕੀਹ ਤੁਸੀ ਚਾਂਹਦੇ ਹੋ – ਸਾਰੇ ਚਾਂਹਦੇ ਹੋ – ਕਿ ਫੇਰ ਅਜਿਹਾ ਫ਼ਸਾਦ ਨਾ ਹੋ ਸਕੇ ਤੇ ਤੁਸੀ ਆਪੋ ਆਪਣੀ ਜ਼ਿੰਦਗੀ ਮਿਲ ਬਹਿਕੇ ਸੁਆਦਲੀ ਗੁਜ਼ਾਰ ਸਕੋ ?

ਅਵਾਜ਼ਾਂ: ਚਾਂਹਦੇ ਤੇ ਇਹੀ ਕੁਝ ਹਾਂ – ਅਮਨ ਕਮੇਟੀਆਂ ਵੀ ਬਣਾਂਦੇ ਹਾਂ, ਪਰ ਸਿੱਟਾ ਕਿਸੇ ਜਤਨ ਦਾ ਕੁਝ ਨਹੀਂ ਨਿਕਲਦਾ।

ਹਿਰਦੇ ਨਾਥ: ਤੇ ਨਾ ਕਦੇ ਨਿਕਲ ਹੀ ਸਕੇਗਾ, ਜਦ ਤਕ ਤੁਸੀ ਸਾਰੇ ਧਰਮਾਂ ਨੂੰ ਮਨੁੱਖਤਾ ਦੇ ਅਧੀਨ ਕਰਨਾ ਮਨਜ਼ੂਰ ਨਹੀਂ ਕਰਦੇ।

ਅਵਾਜ਼ਾਂ: ਜੋ ਆਖੋਗੇ ਅਸੀ ਕਰਾਂਗੇ । ਸਾਨੂੰ ਏਸ ਨਰਕੀ ਜੀਵਨ ਤੋਂ ਖਲਾਸੀ ਦੁਆਓ।

ਹਿਰਦੇ ਨਾਥ: ਕੋਈ ਔਖੀ ਗੱਲ ਨਹੀਂ। ਏਸ ਫੂਕਾ ਫਾਕੀ ਨੂੰ ਰੱਬ ਦੀ ਤਾੜਨਾ ਸਮਝੋ । ਸੜੇ ਮੰਦਰ ਜਾਂ ਭਵਨ ਮੁੜ ਨਾ ਉਸਾਰੋ । ਹਰੇਕ ਦਾ ਘਰ ਉਹਦਾ ਆਪਣਾ ਮੰਦਰ ਹੋ ਸਕਦਾ ਹੈ । ਜਦੋਂ ਤੁਸੀ ਇਹਨਾਂ ਮੰਦਰਾਂ ਦੀਆਂ ਕੰਧਾਂ ਆਪਣੇ ਵਿਚੋਂ ਕੱਢ ਸੁੱਟੋਗੇ, ਤੁਹਾਨੂੰ ਸਾਰੇ ਆਦਮੀ

ਇਕੋ ਜਿਹੇ ਹਮਦਰਦੀ ਦੇ ਹੱਕਦਾਰ ਜਾਪਣਗੇ। ਤੁਸੀ ਸਭ ਨਾਲ ਵਰਤੋਗੇ, ਖਾਓਗੇ, ਰਿਸ਼ਤੇ ਬਣਾਓਗੇ, ਤੁਹਾਡੀ ਸਭਿਅਤਾ ਇਕ ਹੋ ਜਾਏਗੀ, ਤੁਹਾਡੇ ਪਹਿਰਾਵੇ ਵਖਰੇ ਨਹੀਂ ਰਹਿਣਗੇ, ਸਾਂਝਾਂ ਚੌੜੀਆਂ ਹੋ ਜਾਣਗੀਆਂ। ਜਿਥੋਂ ਤਕ ਹੋ ਸਕੇ ਵਖੇਵੇਂ ਦੂਰ ਕਰਨੇ ਚਾਹੀਦੇ ਹਨ, ਪੱਕੇ ਨਹੀਂ ਕਰਨੇ ਚਾਹੀਦੇ।

ਸ਼ੰਕਾ: ਜਦੋਂ ਕੋਈ ਰੀਤੀਆ ਜਬਰੀਏ ਨਾਲ ਨਾਤਾ ਕਰੇਗਾ ਤਾਂ ਕੀ ਕੋਈ ਭੈੜ ਨਹੀਂ ਨਿਕਲੇਗਾ ?

ਹਿਰਦੇ ਨਾਥ: ਜਦੋਂ ਸਾਂਝ ਚੌੜੀ ਹੋ ਜਾਇਗੀ, ਖਾਣਾ ਪੀਣਾ ਸਾਂਝਾ ਹੋ ਜਾਏਗਾ, ਜ਼ਿੰਦਗੀ ਦੇ ਸੁਆਲ ਸਾਂਝੇ ਹੋ ਜਾਣਗੇ ਤਾਂ ਹੌਲੀ ਹੌਲੀ ਸਾਰੀ ਸਭਿ-ਅਤਾ ਸਾਂਝੀ ਹੋ ਜਾਏਗੀ, ਤੇ ਇਹ ਨਾਤੇ ਜਿਹੜੇ ਅਜ ਓਪਰੇ ਜਾਪਦੇ ਹਨ, ਸਾਧਾਰਨ ਗੱਲ ਹੋ ਜਾਏਗੀ। ਤੁਸਾਂ ਦੇਖਿਆ ਹੋਵੇਗਾ ਕਿ ਇਕ ਰੀਤੀਆ ਅੰਗਰੇਜ਼ ਕੁੜੀ ਨਾਲ ਵਿਆਹ ਕਰਦਾ ਓਪਰਾ ਨਹੀਂ ਜਾਪਦਾ, ਪਰ ਜਬਰੀ ਕੁੜੀ ਨਾਲ ਓਹਦਾ ਨਾਤਾ ਅਨੋਖਾ ਜਾਪਦਾ ਹੈ। ਕੀ ਹਜ਼ਾਰਾਂ ਕੋਹਾਂ ਉਤੇ ਵਸਣ ਵਾਲੀ ਸਭਿਅਤਾ ਨਾਲ ਰਿਸ਼ਤਾ ਬਣ ਸਕਦਾ ਹੈ ਤੇ ਗੁਆਂਢ ਵੱਸਣ ਵਾਲੀ ਨਾਲ ਨਹੀਂ ਬਣ ਸਕਦਾ ? ਗੱਲ ਅਸਲ

ਵਿਚ ਇਹ ਹੈ, ਅੰਗਰੇਜ਼ੀ ਪੜ੍ਹਿਆ ਲਿਖਿਆ ਰੀਤੀਆ ਅੰਗਰੇਜ਼ੀ ਸਭਿਅਤਾ ਨਾਲ ਸਾਂਝ ਪੈਦਾ ਕਰ ਲੈਂਦਾ ਹੈ। ਖ਼ਿਆਲ ਦੀ ਸਾਂਝ ਅਸਲ ਸਾਂਝ ਨਾਲੋਂ ਵੀ ਵਧ ਅਸਰ ਰਖਦੀ ਹੈ। ਪਰ ਏਥੇ ਅਸੀਂ ਰੀਤੀਏ ਜਬਰੀਆਂ ਦੇ ਖ਼ਿਆਲ ਨਾਲ ਕਦੇ ਵਾਕਫ਼ੀ ਹੀ ਪੈਦਾ ਨਹੀਂ ਕਰਦੇ। ਇਸ ਲਈ ਜਦੋਂ ਤੁਸੀ ਸਾਂਝੀਆਂ ਕਲੱਬਾਂ, ਸਾਝੀਆਂ ਦਾਅਵਤਾਂ, ਸਾਂਝਿਆਂ ਵਪਾਰਾਂ ਵਿਚ ਇਕ ਦੂਜੇ ਦਾ ਮੋਢਾ ਛੋਹੋਗੇ, ਤਾਂ ਸਾਂਝੀ ਸਭਿਅਤਾ ਪੈਦਾ ਹੋ ਜਾਇਗੀ ਤੇ ਤੁਹਾਡਾ ਦੇਸ ਸ੍ਵਰਗ ਬਣ ਜਾਇਗਾ। ਨਾ ਲੜਾਈਆਂ ਹੋਣਗੀਆਂ, ਨਾ ਅੱਗਾਂ ਲਗਣਗੀਆਂ, ਨਾ ਵੇਖ ਕੇ ਨੱਕ ਮੱਥੇ ਵੱਟੇ ਜਾਣਗੇ।

ਕਈ ਨੌਜਵਾਨ: ਅਸੀ ਪ੍ਰਣ ਕਰਦੇ ਹਾਂ, ਕਿ ਅੱਜ ਤੋਂ ਅਸੀ ਕਿਸੇ ਮਜ਼ਹਬੀ ਸੰਗਠਨ ਦੇ ਮੈਂਬਰ ਨਹੀਂ ਹੋਵਾਂਗੇ – ਸਭ ਮਤ ਮਤਾਂਤਰੀ ਸਭਾਵਾਂ ਤੋੜਦੇ ਹਾਂ, ਤੇ ਸਾਂਝੇ ਮਨੁੱਖ ਭਾਈਚਾਰੇ ਦੀ ਮੈਂਬਰੀ ਲਈ ਆਪਣੇ ਨਾਂ ਪੇਸ਼ ਕਰਦੇ ਹਾਂ।

ਹਿਰਦੇ ਨਾਥ: ਤੁਹਾਡੇ ਸੁਹਣੇ ਨਾਵਾਂ ਨਾਲ ਮੈਂ ਇਸ ਇਨਸਾਨੀ ਦਰਦ ਰਖਣ ਵਾਲੇ ਭਾਈਚਾਰੇ ਦੀ ਨੀਂਹ ਰਖਦਾ ਹਾਂ, ਤੇ ਆਸ ਰਖਦਾ ਹਾਂ, ਥੋੜ੍ਹੇ ਚਿਰ

ਦੇ ਅੰਦਰ ਅੰਦਰ ਇਹ ਸਾਰਾ ਪਿੰਡ ਇੱਕੋ ਭਾਈ-ਚਾਰਾ ਬਣ ਜਾਇਗਾ। ਮਹੱਲੇ ਮਹੱਲੇ ਵਿਚ ਇਕ ਸਾਂਝੀ ਕਲੱਬ ਬਣਾਵਾਂਗੇ, ਇਕ ਸਾਰੇ ਪਿੰਡ ਦਾ ਸਾਂਝਾ ਮਿਲਾਪ-ਘਰ ਉਸਾਰਾਂਗੇ, ਜਿਥੇ ਖੇਡਾਂ ਹੋਣਗੀਆਂ, ਰਾਗ ਹੋਵੇਗਾ, ਪਿਆਰ ਹੋਵੇਗਾ, ਵਖਿਆਨ ਹੋਣਗੇ ਸਾਂਝੀ ਭਲਾਈ ਦੀਆਂ ਤਜਵੀਜ਼ਾਂ ਸੋਚੀਆਂ ਜਾਣਗੀਆਂ।

ਇਕ ਨੌਜੁਵਾਨ: ਕੋਈ ਅਣਹੋਣੀ ਗੱਲ ਨਹੀਂ, ਜਿਹੜਾ ਰੁਪਈਆ ਅੱਗੇ ਸੁੱਖਣਾਂ ਨਿਆਜ਼ਾਂ, ਮੇਲਿਆਂ ਤੀਰਥਾਂ, ਪਰਸ਼ਾਦਾਂ ਵਿਚ ਖਰਚ ਹੁੰਦਾ ਸੀ, ਉਹ ਇਕ ਸਾਂਝੇ ਫ਼ੰਡ ਵਿਚ ਜਮਾਂ ਕੀਤਾ ਜਾਏ। ਜਿਹੜੇ ਕੰਮਾਂ ਲਈ ਅੱਗੇ ਬੇਯਕੀਨ ਪਾਠ ਕਰਾਏ ਜਾਂਦੇ ਸਨ, ਉਹ ਕੰਮ ਸਾਂਝੀ ਦੌਲਤ ਨਾਲ ਕੀਤੇ ਜਾਣ।

ਹਿਰਦੇ ਨਾਥ: ਕੋਈ ਨੌਜੁਆਨ ਪਿੰਡ ਵਿੱਚ ਬੇਰੁਜ਼ਗਾਰ ਨਹੀਂ ਰਹੇਗਾ, ਕੋਈ ਲੂਲ੍ਹਾ ਲੰਗੜਾ ਬਜ਼ਾਰ ਵਿੱਚ ਬਹਿ ਕੇ ਲੰਘਦੇ ਜਾਂਦਿਆਂ ਦਾ ਦਿਲ ਮਾੜਾ ਨਹੀਂ ਕਰੇਗਾ। ਸਭ ਲੋੜਵੰਦਾਂ ਲਈ ਆਸ਼ਰਮ ਖੋਲ੍ਹੇ ਜਾਣਗੇ। ਇਕ ਸਲਾਹਕਾਰ ਪੰਚਾਇਤ ਬਣਾਈ ਜਾਇਗੀ। ਕੀ ਤੁਸੀ ਅੰਦਾਜ਼ਨ ਮੈਨੂੰ ਦੱਸ ਸਕਦੇ ਹੋ ਕਿ ਇਸ ਕਸਬੇ ਵਿਚ ਮਹਾਂ-

ਮੰਦਰ ਤੇ ਮਹਾਂ ਭਵਨ ਦੀ ਰਾਹੀਂ ਹਰ ਵਰ੍ਹੇ ਕਿੰਨਾ ਰੁਪਈਆ ਖਰਚ ਕੀਤਾ ਜਾਂਦਾ ਰਿਹਾ ਹੈ ?

ਇਕ ਬਜ਼ੁਰਗ: ਮੈਨੂੰ ਅੰਕਾਂ ਦਾ ਕੁਝ ਠਰਕ ਹੈ — ਪਿੱਛੇ ਜਿਹੇ ਮੈਂ ਏਧਰੋਂ ਉਧਰੋਂ ਹਿਸਾਬ ਕਿਤਾਬ ਜੋੜ ਕੇ ਅਨੁਮਾਨ ਬਣਾਇਆ ਸੀ ਕਿ ਹਰ ਵਰ੍ਹੇ ਬਾਰਾਂ ਹਜ਼ਾਰ ਰੁਪਈਆ ਪੁਜਾਰੀਆਂ ਦੀਆਂ ਤਨਖਾਹਾਂ, ਆਏ ਗਏ ਦਾ ਖਰਚ, ਤੇ ਪਰਸ਼ਾਦਾਂ, ਜੋਤਾਂ ਸਮਿਗ੍ਰੀਆਂ ਉਤੇ ਖਰਚ ਹੁੰਦਾ ਹੈ।

ਹਿਰਦੇ ਨਾਥ: ਅਸੀ ਇਸ ਆਮਦਨ ਨੂੰ ਦੂਣਾ ਕਰ ਦਿਆਂਗੇ, ਤੇ ਇਸ ਰੁਪਈਏ ਨਾਲ ਪਿੰਡ ਵਿਚੋਂ ਗ਼ਰੀਬੀ ਵੇਕਾਰੀ ਦਾ ਨਿਸ਼ਾਨ ਮਿਟਾ ਦਿਆਂਗੇ। ਗਲੀਆਂ ਚੰਗੀਆਂ ਬਣਾਵਾਂਗੇ, ਬੱਚਿਆਂ ਲਈ ਸਕੂਲ ਖੋਹਲਾਂਗੇ, ਖੇਡਾਂ ਦਾ ਪ੍ਰਬੰਧ ਕਰਾਂਗੇ। ਦਰਿਆ ਉਤੇ ਇਕ ਮੋਟਰ ਕਿਸ਼ਤੀ ਰੱਖਾਂਗੇ, ਅਵਾਜਾਈ ਸੁਖਾਲੀ ਕਰਾਂਗੇ, ਤਿਜਾਰਤ ਵਧ ਜਾਏਗੀ।

ਇਕ ਬਜ਼ੁਰਗ: ਜੇ ਇਹ ਗੱਲਾਂ ਹੋ ਜਾਣ, ਤਾਂ ਧਰਮ ਕਿਸੇ ਵਖਰੀ ਸੁਨਹਿਰੀ ਚਿੜੀ ਦਾ ਨਾਂ ਤੇ ਨਹੀਂ।

ਹਿਰਦੇ ਨਾਥ: ਅਸਲੀ ਧਰਮ ਇਹੀ ਹੈ ਕਿ ਮਨੁੱਖ ਲਈ ਸਹੂਲਤਾਂ ਪੈਦਾ ਕੀਤੀਆਂ ਜਾਣ, ਓਹਦੇ ਕਸ਼ਟ ਘਟਾਏ ਤੇ ਸੁਆਦ ਵਧਾਏ ਜਾਣ।

ਆਵਾਜ਼ਾਂ: ਤਾਂ ਤੇ ਦੁਨੀਆ ਦੇ ਅਸਲੀ ਮਹਾਤਮਾ ਉਹ ਹਨ, ਜਿਨ੍ਹਾਂ ਰੇਲਾਂ, ਤਾਰਾਂ, ਗਰਾਮੋਫ਼ੋਨ, ਰੇਡੀਓ, ਵਾਟਰ ਵਰਕਸ, ਬਿਜਲੀ ਦੀਆਂ ਈਜਾਦਾਂ ਬਣਾਈਆਂ ਹਨ।

ਹਿਰਦੇ ਨਾਥ: ਇਸ ਵਿਚ ਕੀ ਸ਼ੱਕ ਹੈ। ਇਹਨਾਂ ਦੀ ਤੁਫੈਲ ਇਕ ਦਿਨ ਆਉਣ ਵਾਲਾ ਹੈ, ਜਿੱਦਣ ਇਹ ਦੁਨੀਆ ਬਹਿਸ਼ਤ ਰੂਪ ਦਿਸਿਆ ਕਰੇਗੀ। ਹੁਣ ਵੀ ਇਹਨੂੰ ਬਹਿਸ਼ਤ ਬਣਾਨ ਲਈ ਮਨੁੱਖ ਨੇ ਕਾਫ਼ੀ ਮਸਾਲਾ ਪੈਦਾ ਕਰ ਲਿਆ ਹੈ, ਪਰ ਮਜ਼੍ਹਬ, ਕੌਮ ਤੇ ਫਿਰਕੇ ਉਹ ਮਸਾਲਾ ਫੂਕ ਦੇਂਦੇ ਹਨ।

ਕਈ ਨੌਜਵਾਨ: ਅਸੀ ਛਾਤੀਆਂ ਠੋਕ ਕੇ ਆਖਦੇ ਹਾਂ ਕਿ ਅਸੀ ਮਜ਼੍ਹਬ ਦੇ ਭਰਾ-ਪਾੜੂ ਮਨਸੂਬਿਆਂ ਉਤੇ ਪੂਰੀ ਫਤਹਿ ਪਾਵਾਂਗੇ।

ਹਿਰਦੇ ਨਾਥ: ਅਜ ਮੈਨੂੰ ਆਦਮੀਆਂ ਵਾਲੇ ਕੌਲ ਦਿਓ!

ਆਵਾਜ਼ਾਂ: ਸਾਡਾ ਤਨ ਮਨ ਹਾਜ਼ਰ, ਘਰ ਘਾਟ ਹਾਜ਼ਰ ਹੈ।

(ਰੌਲਾ ਬਹੁਤ ਹੋ ਜਾਣ ਕਰ ਕੇ ਹਿਰਦੇ ਨਾਥ ਨੇ ਆਖਿਆ ਕਿ ਉਹਨਾਂ ਵਲੋਂ ਕੋਈ ਇਕ ਸਿਆਣਾ ਨੌਜੁਆਨ ਗੱਲ ਬਾਤ ਕਰੇ।)

ਇਕ ਨੌਜੁਆਨ: ਜਿਸ ਦ੍ਰਿਸ਼ ਦਾ ਨਕਸ਼ਾ ਤੁਸਾਂ ਖਿਚਿਆ ਹੈ, ਉਹ

ਸਾਡੀਆਂ ਅੱਖਾਂ ਵਿਚ ਰਚ ਗਿਆ ਹੈ। ਏਸ ਦ੍ਰਿਸ਼ ਉਤੋਂ ਅਸੀ ਸੈਂਕੜੇ ਮੰਦਰ ਕੁਰਬਾਨ ਕਰ ਸਕਦੇ ਹਾਂ। ਸਾਨੂੰ ਤੇ ਭੁਲੇਖਿਆਂ ਵਿਚ ਹੀ ਰਖਿਆ ਜਾਂਦਾ ਸੀ, ਝੂਠੀਆਂ ਸ਼ਾਨਾਂ ਦਾ ਵਾਸਤਾ ਪਾ ਕੇ ਆਪਣੀ ਸਾਰੀ ਸ਼ਾਨ ਰੋਲਣ ਲਈ ਤਿਆਰ ਕੀਤਾ ਜਾਂਦਾ ਸੀ। ਸਾਡਾ ਮੰਦਿਰ ਭਰਾ ਦਾ ਦਿਲ ਹੈ, ਅਸੀ ਏਸ ਮੰਦਿਰ ਦਾ ਕਦੇ ਨਿਰਾਦਰ ਨਹੀਂ ਕਰਾਂਗੇ। ਤੁਸੀ ਸਾਡੇ ਸੈਨਾ-ਪਤਿ ਹੋਵੋ, ਅਸੀਂ ਇਹਨਾਂ ਭੁਲੇਖਿਆਂ ਤੇ ਭਰਮਾਂ, ਤੇ ਖ਼ੁਦਗਰਜ਼ ਬਣਾਉਟਾਂ ਦੇ ਵਿਰੁਧ ਜਹਾਦ ਖੜਾ ਕਰਨਾ ਚਾਂਹਦੇ ਹਾਂ। ਸਾਡਾ ਜੀਵਨ ਲਹੂ ਲੁਹਾਨ ਕਰ ਦਿਤਾ ਗਿਆ ਹੈ; ਅਸੀ ਹੁਣ ਅਨਭਵ ਕਰ ਰਹੇ ਹਾਂ ਕਿ ਸਭ ਕੁਝ ਫੋਕਾ ਅਡੰਬਰ ਹੀ ਸੀ, ਕੋਈ ਸੁਖਣਾ ਪ੍ਰਵਾਨ ਨਹੀਂ ਹੁੰਦੀ, ਕੋਈ ਮੰਤਰ ਕਿਸਮਤ ਦੇ ਬੂਹੇ ਨਹੀਂ ਖੋਹਲਦਾ; ਸਭ ਪੂਜਾ ਵਿਅਰਥ ਹੈ, ਕਿਉਂਕਿ ਕੋਈ ਪੂਜਜ ਏਸ ਕੋਝੇ ਵਿਖਾਲੇ ਨਾਲ ਪ੍ਰਸੰਨ ਨਹੀਂ ਹੋ ਸਕਦਾ।.........ਸਾਨੂੰ ਚਾਨਣ ਹੋ ਗਿਆ ਹੈ। ਤੁਸੀ ਸਾਡੇ ਅੱਗੇ ਲਗੋ, ਅਸੀ ਏਸ ਪਿੰਡ ਵਿਚ ਨਮੂਨਾ ਪੈਦਾ ਕਰ ਕੇ, ਸਾਰੇ ਦੇਸ ਦੀ ਜਹਾਲਤ ਵਿਚ ਰੌਸ਼ਨੀ ਪਾਣਾ ਚਾਹੁੰਦੇ ਹਾਂ।

ਹਿਰਦੇ ਨਾਥ: ਮੈਂ ਤੇ ਮੇਰੀ ਪਤਨੀ ਆਪਣਾ ਸਭ ਕੁਝ ਤੁਹਾਡੀ

ਸੇਵਾ ਲਈ ਭੇਟ ਕਰਦੇ ਹਾਂ। ਤੁਸੀ ਇਕ ਇਕਰਾਰ ਦੇਵੋ ਕਿ ਅੱਗੇ ਤੋਂ ਕਿਸੇ ਮੰਦਿਰ ਜਾਂ ਭਵਨ ਨੂੰ ਭਰਾਵਾਂ ਦੇ ਸੁਖ ਨਾਲੋਂ ਉੱਚਾ ਨਹੀਂ ਸਮਝੋਗੇ।

ਅਵਾਜ਼ਾਂ: ਅਸਾਂ ਇਹਨਾਂ ਨੂੰ ਜੀਵਨ ਵਿਚੋਂ ਹੀ ਕੱਢ ਦਿੱਤਾ ਹੈ –

ਹਿਰਦੇ ਨਾਥ: ਫੇਰ ਤੁਹਾਡੇ ਜੀਵਨ ਦਾ ਅਮਨ ਕਦੇ ਭੰਗ ਨਹੀਂ ਹੋਵੇਗਾ। ਮੈਂ ਬੜਾ ਖੁਸ਼ ਹਾਂ ਕਿ ਏਸ ਇਕੱਤ੍ਰਤਾ ਵਿੱਚ ਬੜੀ ਮਿੱਠੀ ਰੂਹ ਦਾ ਪ੍ਰਵੇਸ਼ ਹੈ। ਇਹ ਮੁਸੀਬਤ ਪਉੜੀ ਸਾਬਤ ਹੋਵੇਗੀ, ਜਿਦੀ ਰਾਹੀਂ ਤੁਸੀ ਸੁਖ-ਮੰਜ਼ਲ ਉਤੇ ਪਹੁੰਚ ਜਾਓਗੇ। ਹੁਣ ਤੁਸੀ ਸਾਰੇ ਘਰੋ ਘਰੀ ਜਾਓ, ਸਿਰਫ਼ ਨੌਜਵਾਨ ਬੈਠੇ ਰਹਿਣ। ਉਹਨਾਂ ਦੀ ਮੈਂ ਇਕ ਸੇਵਾ-ਮੰਡਲੀ ਬਣਾਨਾ ਚਾਹੁੰਦਾ ਹਾਂ, ਜਿਸਦੇ ਮੈਂਬਰ ਘਰ ਘਰ ਦੀ ਤਕਲੀਫ਼ ਵੇਖਣ, ਤੇ ਜਿਹੜੀ ਸਹਾਇਤਾ ਲੋੜੀਂਦੀ ਹੈ, ਉਹਦਾ ਅੰਦਾਜ਼ਾ ਦੱਸਣ। ਕੱਲ੍ਹ ਕਸਬੇ ਦੇ ਮੁਖੀਆਂ ਨਾਲ ਵਿਚਾਰ ਕਰਕੇ ਸਹਾਇਤਾ ਦੇ ਸਾਧਨਾਂ ਦਾ ਪ੍ਰਬੰਧ ਕੀਤਾ ਜਾਇਗਾ।

(ਲੋਕ ਉਠ ਬੈਠੇ, ਕਈ ਆਦਮੀ ਇਸਤ੍ਰੀਆਂ ਹਿਰਦੇ ਨਾਥ ਨਾਲ ਗੱਲ ਕਰਨ ਲਈ ਉਹਦੇ ਨੇੜੇ ਗਏ। ਓਹ ਹਰੇਕ ਨੂੰ ਅਜਿਹੀ ਤਰ੍ਹਾਂ ਮਿਲਦਾ ਕਿ ਚੁਤਰਫੀ ਵਿਸ਼ਵਾਸ ਦੀਆਂ ਲਹਿਰਾਂ ਉਠਦੀਆਂ ਮਹਿਸੂਸ ਹੋ ਰਹੀਆਂ ਸਨ। ਅਨੇਕਾਂ ਉਤਸਾਹੀ ਨੌਜਵਾਨ ਬੈਠੇ ਰਹੇ।

ਹਿਰਦੇ ਨਾਥ: ਮੈਂ ਬੈਠੇ ਰਹਿਣ ਵਾਲੇ ਨੌਜਵਾਨਾਂ ਦੀ ਗਿਣਤੀ ਵੇਖਕੇ ਬੜਾ ਖੁਸ਼ ਹੋਇਆ ਹਾਂ। ਇਹੀ ਵੇਖਣਾ ਚਾਹੁੰਦਾ ਸਾਂ। ਹੁਣ ਮੈਂ ਚਾਹੁੰਦਾ ਹਾਂ ਕਿ ਤੁਸੀ ਵੀ ਆਪੋ ਆਪਣੇ ਘਰੀਂ ਜਾਕੇ ਜੋ ਕੰਮ ਕਰਨ ਵਾਲਾ ਹੈ ਕਰ ਆਓ। ਫੇਰ ਬਾਹਰਲੇ ਮੈਦਾਨ ਵਿਚ ਚੰਨ ਦੀ ਚਾਨਣੀ ਹੇਠਾਂ ਦੋ ਘੰਟੇ ਨੂੰ ਸਾਰੇ ਇਕੱਠੇ ਹੋਵਾਂਗੇ। ਕੀਹ ਤੁਸੀ ਇਹ ਤਜਵੀਜ਼ ਪਸੰਦ ਕਰਦੇ ਹੋ ?

ਸਾਰੇ: ਦਿਲ ਜਾਨ ਨਾਲ – ਪਰ ਅਸੀ ਤੁਹਾਨੂੰ ਵੀ ਕਿਸੇ ਥਾਂ ਅਰਾਮ ਨਾਲ ਡੇਰਾ ਦੇਣਾ ਚਾਹੁੰਦੇ ਹਾਂ।

ਹਰਦੇ ਨਾਥ. ਤੁਹਾਡੀ ਮਿਹਰਬਾਨੀ – ਪਰ ਅਸਾਂ ਆਪਣਾ ਡੇਰਾ ਬਣਾ ਲਿਆ ਹੈ।

ਅਵਾਜ਼ਾਂ: ਕਿੱਥੇ ?

ਹਿਰਦੇ ਨਾਥ: ਤੁਹਾਨੂੰ ਯਾਦ ਹੋਵੇਗਾ, ਉਹ ਹੋਣਹਾਰ ਜਵਾਨ ਜਿਹੜਾ ਪਿਛਲੇ ਵਰ੍ਹੇ ਯੂਨੀਵਰਸਿਟੀ ਦੇ ਅਖ਼ੀਰਲੇ ਇਮਤਿਹਾਨ ਵਿੱਚ ਸਾਰੇ ਸੂਬੇ ਚੋਂ ਅੱਵਲ ਰਿਹਾ ਸੀ, ਤੇ ਜੀਹਨੂੰ ਮਰਿਆਦੀਏ ਘਰ ਦਾ ਬੂਹਾ ਭੰਨ ਕੇ ਕਤਲ ਕਰ ਗਏ ਹਨ।

ਅਵਾਜ਼ਾਂ: ਹਾਂ ਜੀ, ਉਹਦੀ ਜਵਾਨ ਵਿਧਵਾ ਉਸ ਦਿਨ ਦੀ ਬੇਸੁਰਤ ਪਈ ਹੈ।

ਹਿਰਦੇ ਨਾਥ: ਉਹਦੇ ਘਰ ਅਸਾਂ ਡੇਰਾ ਲਾਇਆ ਹੈ। ਉਹਦੀ ਮਾਤਾ ਬ੍ਰਿਧ ਹੈ, ਨੌਕਰ ਵੀ ਮਾਰਿਆ ਗਿਆ ਹੈ।

ਅਵਾਜ਼ਾਂ: ਚੰਗੀ ਗੱਲ। ਦੋ ਘੰਟਿਆਂ ਨੂੰ – ਬਾਹਰ ਮਦਾਨ ਵਿਚ ਚੰਨ ਦੀ ਚਾਨਣੀ ਹੇਠਾਂ।

ਹਿਰਦੇ ਨਾਥ: ਹਾਂ ਬਿਲਕੁਲ ਠੀਕ।

(ਸਭ ਜਾਂਦੇ ਹਨ। ਕੁਝ ਨੌਜਵਾਨ ਹਿਰਦੇ ਨਾਥ ਤੇ ਪ੍ਰੀਤ-ਮਣੀ ਨੂੰ ਵਿਧਵਾ ਦੇ ਘਰ ਪੁਚਾਣ ਜਾਂਦੇ ਹਨ।

---

# ਝਾਤੀ ਪੰਜਵੀਂ



## ਨੌ ਮਹੀਨੇ ਬਾਅਦ

ਦਰਿਆ ਦੇ ਕੰਢੇ ਉਤੇ ਇਕ ਨਿੱਕਾ ਜਿਹਾ ਨਵਾਂ ਬਣਿਆ ਬੰਗਲਾ । ਸਮਾਂ ਡੂੰਘੀ ਸੰਝ ਦਾ, ਚੰਨ ਦੀ ਚਾਨਣੀ । ਬੰਗਲੇ ਦੀ ਚੋਕੀ ਨਾਲੋਂ ਦਰਿਆ ਦਾ ਪਾਣੀ ਟੱਕਰਾ ਕੇ ਛਲ੍ਹਾਂ ਮਾਰਦਾ ਹੈ । ਪਾਣੀ ਦੇ ਐਨ ਉਤੇ ਇਕ ਛੱਤਿਆ ਹੋਇਆ ਚਬੂਤਰਾ ਹੈ, ਚੁਤਰਫੀਂ ਖੁਲ੍ਹਾ ਹੈ, ਪਰ ਥੰਮ੍ਹੀਆਂ ਦੀ ਰਾਹੀਂ ਚੜ੍ਹੀਆਂ ਵੇਲਾਂ ਨੇ ਛਤ ਨੂੰ ਪੂਰੀ ਤਰ੍ਹਾਂ ਕਜਿਆ ਹੋਇਆ ਹੈ। ਚਿੱਟੇ ਗੁਲਾਬ ਦੇ ਖਿੜੇ ਫੁੱਲ ਤਾਰਿਆਂ ਵਾਂਗ ਜਗਮਗ ਕਰ ਰਹੇ ਹਨ । ਚਬੂਤਰੇ ਦੇ ਆਲੇ ਦੁਆਲੇ ਤੇ ਬੰਗਲੇ ਦੇ ਸਾਹਮਣੇ ਰੀਝਾਂ ਨਾਲ ਰਖਿਆ ਇਕ ਬਾਗ਼ ਹੈ। ਚਬੂਤਰੇ ਵਿੱਚ ਦੋ ਆਰਾਮ ਕੁਰਸੀਆਂ ਵਿਛੀਆਂ ਹਨ, ਇਕ ਉਤੇ ਪ੍ਰੀਤ-ਮਣੀ ਲੇਟੀ ਹੈ, ਗੱਦੀਆਂ ਦਾ ਅਸਮਾਨੀ ਰੇਸ਼ਮ ਓਹਦੀ ਚਿੱਟੀ ਸਾੜ੍ਹੀ ਨੂੰ ਹੋਰ ਚਿੱਟਿਆਂ ਦਰਸਾਂਦਾ ਹੈ । ਓਹਦੇ ਕੋਲ ਹਿਰਦੇ ਨਾਥ ਖਲੋਤਾ ਦਰਿਆ ਦੇ ਪਾਣੀ ਵਿਚ ਕੰਬਦੇ ਚੰਨ ਨੂੰ ਵੇਖ ਰਿਹਾ ਹੈ।

ਹਿਰਦੇ ਨਾਥ: ਮਣੀਆ – ਅੱਜ ਸਭ ਕੁਝ ਕੇਡਾ ਹੀ ਸੁਹਣਾ ਹੈ!

ਪ੍ਰੀਤਮਣੀ: ਜ਼ਰੂਰ ਹੈ, ਪਰ ਤੁਸੀ ਸਭ ਤੋਂ ਸੁਹਣੇ ਹੋ। ਮੈਂ ਕਿੰਨੇ ਚਿਰ ਤੋਂ ਏਸ ਫੁੱਲਾਂ ਦੇ ਛਤ ਹੇਠਾਂ ਹਰੇ ਥੰਮ ਨਾਲ ਤੁਹਾਨੂੰ ਖਲੋਤਿਆਂ ਨੂੰ ਵੇਖ ਰਹੀ ਹਾਂ, ਤੁਸੀ ਪਤਾ ਨਹੀਂ ਏਸ ਪਾਣੀ ਵਿਚੋਂ ਕਿਸਨੂੰ ਲੱਭ ਰਹੇ ਹੋ।

ਹਿਰਦੇ ਨਾਥ: ਮੈਂ ਇਹਦੇ ਵਿੱਚ ਕੰਬਦੇ ਚੰਨ ਨੂੰ ਵੇਖ ਰਿਹਾ ਹਾਂ – ਇਹ ਮੇਰੀਆਂ ਆਸਾਂ ਦੇ ਚੰਨ ਦਾ ਰੂਪ ਹੈ, ਚਾਨਣਾ ਹੈ, ਚਮਕੀਲਾ ਹੈ, ਪੂਰਾ ਹੈ, ਪਰ ਕੰਬਦਾ ਹੈ, ਤੇ ਕਦੇ ਕਦੇ ਬੱਦਲਾਂ ਵਿੱਚ ਵੀ ਲੁਕ ਜਾਂਦਾ ਹੈ।

ਪ੍ਰੀਤਮਣੀ: ਪਰ ਝੱਟ ਫੇਰ ਨਿਕਲ ਆਉਂਦਾ ਹੈ। ਇਹਨਾਂ ਬੱਦਲਾਂ ਦੀ ਮੈਨੂੰ ਚਿੰਤਾ ਨਹੀਂ, ਘੜੀ ਪਲ ਦੇ ਹਨੇਰੇ ਨਾਲ ਮੈਨੂੰ ਰੋਸਾ ਨਹੀਂ। ਕਿੰਨੀਆਂ ਮੁਸ਼ਕਲਾਂ ਆਈਆਂ ਹਨ, ਸਭ ਲੰਘ ਗਈਆਂ ਹਨ, ਅੱਜ ਤੁਸੀ ਨਿਰੇ ਮੇਰੇ ਹੀ ਹਿਰਦੇ ਨਾਥ ਨਹੀਂ, ਏਸ ਸਾਰੇ ਕਸਬੇ ਦੇ ਦਿਲਾਂ ਦੇ ਨਾਥ ਹੋ। ਬਾਹਰ ਵੀ ਤੁਹਾਡੀਆਂ ਧੁੰਮਾਂ ਖਿੱਲਰ ਗਈਆਂ ਹਨ, ਕਈ ਕਸਬਿਆਂ ਦੇ ਨੌਜਵਾਨ ਤੁਹਾਡਾ ਕੰਮ ਵੇਖਣ ਆਉਂਦੇ ਹਨ। ਕਲ੍ਹ ਚਿੜ੍ਹਾ ਦਸਦੀ ਸੀ ਕਿ ਇਕ ਹੋਰ ਕਸਬੇ ਵਿਚ ਵੀ

ਤੁਹਾਡ ਤਜਰਬਾ ਕੀਤਾ ਜਾ ਰਿਹਾ ਹੈ।

ਹਿਰਦੇ ਨਾਥ: ਏਸ ਧੁੰਮ ਨਾਲ ਮੇਰਾ ਚੰਦਰਮਾ ਕੰਬਣ ਲਗ ਪਿਆ ਹੈ। ਪਰਸੋਂ ਮੈਂ ਵੇਖਿਆ ਇਕ ਦੋ ਵਾਕਫ ਮੂੰਹ ਅੱਖ ਚੁਰਾਕੇ ਮੇਰੇ ਮੂੰਹ ਨੂੰ ਘੋਖਦੇ ਸਨ।

ਪ੍ਰੀਤਮਣੀ: ਪਰ ਨਾਥ ਜੀ, ਹੁਣ ਤੁਸੀ ਬੇ-ਖ਼ਤਰ ਹੋ। ਚਿਤ੍ਰਾ ਆਖਦੀ ਸੀ ਏਥੋਂ ਦੇ ਮੁੰਡੇ ਤੁਹਾਡੇ ਤੋਂ ਜਾਨ ਵਾਰਨ ਲਈ ਤਿਆਰ ਹਨ, ਤੇ ਓਹ ਕਿਸੇ ਕੀਮਤ ਤੋਂ ਵੀ ਤੁਹਾਨੂੰ ਹੱਥੋਂ ਨਹੀਂ ਖੁਹਾਣਗੇ।

ਹਿਰਦੇ ਨਾਥ: ਇਹੀ ਮੇਰੀ ਬਹੁਤੀ ਚਿੰਤਾ ਹੈ। ਆਪਣੇ ਆਪ ਵਿੱਚ ਮੈਂ ਸੰਤੁਸ਼ਟ ਹਾਂ। ਆਪਣੀਆਂ ਤਕਲੀਫ਼ਾਂ ਮੈਨੂੰ ਨਹੀਂ ਘਬਰਾਂਦੀਆਂ। ਮੈਂ ਡਰਦਾ ਹਾਂ ਇਹਨਾਂ ਦੀ ਲੀਲਾ ਨਾ ਕਿਤੇ ਵਿਗੜ ਜਾਏ। ਤੁਹਾਡੀ ਰਾਸ ਨਾ ਬੇਰਸ ਹੋ ਜਾਏ! ਚਿਤ੍ਰਾ ਦਾ ਸ੍ਵਰਗ ਨਾ ਖਿੱਲਰ ਜਾਏ!

ਪ੍ਰੀਤਮਣੀ ਚਿਤ੍ਰਾ ਸਚ ਮੁਚ ਬੜੀ ਖੁਸ਼ ਹੈ। ਜਦੋਂ ਅਸੀ ਪਹਿਲੇ ਦਿਨ ਇਹਨੂੰ ਮਿਲੇ ਸਾਂ, ਇਹ ਤਾਪ ਨਾਲ ਝੱਲੀ ਹੋਈ ਹੋਈ ਸੀ, ਫੇਰ ਰੰਡੇਪੇ ਦੇ ਸੋਗ ਵਿਚ ਇਹਨੂੰ ਸੁਰਤ ਨਾ ਆਈ। ਪਤੀ ਦਾ ਏਸ ਕੁਝ ਵੇਖਿਆ ਨਹੀਂ ਸੀ, ਅਜੇ

ਵਿਆਹ ਦਾ ਚੂੜਾ ਮੈਲਾ ਨਹੀਂ ਸੀ ਹੋਇਆ। ਏਸ ਲਈ ਦਿਲ ਨੂੰ ਮੱਲ ਰਖਣ ਵਾਲੀ ਯਾਦ ਵੀ ਕੋਈ ਨਹੀਂ ਸੀ।

ਹਿਰਦੇ ਨਾਥ: ਪਰ ਜਦੋਂ ਚਿਤ੍ਰਾ ਕਸਬੇ ਦੀ ਨਵੀਂ ਬਣਤਰ ਦੇ ਕਾਮਿਆਂ ਵਿਚ ਭਰਤੀ ਹੋ ਗਈ, ਇਹਦਾ ਤਨ ਮਨ ਮੱਲਿਆ ਗਿਆ।

ਪ੍ਰੀਤਮਣੀ: ਪਰ ਸਾਰਾ ਪੂਰਾ ਨਹੀਂ, ਦਿਲ ਦਾ ਕੁਝ ਭਾਗ ਫੇਰ ਵੀ ਅਣ-ਮੱਲਿਆ ਰਿਹਾ।

ਹਿਰਦੇ ਨਾਥ: ਓਹਦੇ ਮੱਲਣ ਵਾਲਾ ਵੀ ਆ ਗਿਆ – ਪਰ ਚਿਤ੍ਰਾ ਦੀ ਜ਼ਿੰਦਗੀ ਨਵੇਂ ਸਿਰਿਓਂ ਦੁਖੀ ਹੋ ਜਾਂਦੀ ਜੇ ਭਾਈਚਾਰਾ ਪਹਿਲਾਂ ਵਰਗਾ ਮੂਰਖ ਹੀ ਹੁੰਦਾ।

ਪ੍ਰੀਤਮਣੀ: ਮੂਰਖ ਨੂੰ ਤੇ ਤੁਸਾਂ ਏਥੋਂ ਕੱਢ ਹੀ ਦਿੱਤਾ ਹੈ।

ਹਿਰਦੇ ਨਾਥ: ਚਿਤ੍ਰਾ ਦੀ ਸੱਸ ਵੀ ਮੰਨ ਗਈ-ਹੁਣ ਓਹ ਓਨ੍ਹਾਂ ਦੇ ਨਾਲ ਹੀ ਰਹਿੰਦੀ ਹੈ, ਚਿਤ੍ਰਾ ਦਾ ਪਤੀ ਵੀ ਉਹਨੂੰ ਆਪਣੀ ਮਾਂ ਸਮਝਦਾ ਹੈ, ਤਿੰਨੇ ਬੜੇ ਖੁਸ਼ ਹਨ। ਜੋ ਹੋਇਆ ਹੈ ਬੜਾ ਚੰਗਾ ਹੋਇਆ ਹੈ। ਏਸ ਕਸਬੇ ਵਿੱਚ ਹੁਣ ਕੋਈ ਮਜ਼ਬੀ ਝਗੜਾ ਨਹੀਂ, ਕੋਈ ਰਵਾਜਾਂ ਦੀ ਗ਼ੁਲਾਮੀ ਨਹੀਂ। ਮਹਾਂ-ਮੰਦਰਾਂ ਤੇ ਮਹਾਂ-ਭਵਨਾਂ ਵਿੱਚ ਸਾਂਝੇ ਜਲਸੇ ਜੁੜਦੇ ਹਨ। ਮੈਂ ਸੁਣਦਾ

ਹਾਂ ਇਕ ਦੋ ਵਿਆਹ ਵੀ ਰੀਤੀਆਂ ਮਰਿਆਦੀਆਂ ਦੇ ਆਪਸ ਵਿੱਚ ਹੋ ਗਏ ਹਨ।

ਪ੍ਰੀਤਮਣੀ: ਏਦੂੰ ਵੀ ਵੱਧ – ਚਿੜ੍ਹਾ ਆਂਹਦੀ ਸੀ ਇਕ ਵਿਆਹ ਰੀਤੀਆਂ ਵਿਚੋਂ ਜਬਰੀਏ ਕਿਸੇ ਨਾਲ ਹੋਣ ਵਾਲਾ ਹੈ।

ਹਿਰਦੇ ਨਾਥ: ਉਸ ਵਿੱਚ ਮੈਂ ਜ਼ਰੂਰ ਸ਼ਾਮਲ ਹੋਵਾਂਗਾ।

ਪ੍ਰੀਤਮਣੀ: ਮੇਰੀ ਸਿਹਤ ਜੇ ਆਗਿਆ ਦੇਂਦੀ ਤਾਂ ਮੈਂ ਵੀ ਜ਼ਰੂਰ ਜਾਣਾ ਸੀ। ਮੈਂ ਅੱਗੇ ਕਦੇ ਕੋਈ ਜਬਰੀ ਮਜ਼੍ਹਬ ਦੀ ਇਸਤ੍ਰੀ ਨਾਲ ਮਿਲਕੇ ਨਹੀਂ ਸੀ ਦੇਖਿਆ। ਹੁਣ ਸਾਡੇ ਸੰਗ ਵਿਚ ਕਈ ਜਬਰੀ ਇਸਤ੍ਰੀਆਂ ਆਉਂਦੀਆਂ ਹਨ। ਕਈ ਤੇ ਬੜੀਆਂ ਕੋਮਲ ਤੇ ਸੁੰਦਰ ਹੁੰਦੀਆਂ ਹਨ।

ਹਿਰਦੇ ਨਾਥ ਤੇ ਬੜੀਆਂ ਸਿਆਣੀਆਂ ਵੀ – ਚੰਗੇ ਜਬਰੀ ਘਰਾਣੇ ਦੀ ਇਸਤ੍ਰੀ ਸੱਚ ਮੁੱਚ ਇਕ ਖ਼ੂਬਸੂਰਤੀ ਹੁੰਦੀ ਹੈ।

ਪ੍ਰੀਤਮਣੀ ਕੇਡੀ ਘਾਟੇਵੰਦੀ ਰਸਮ ਹੈ, ਕਿ ਅਸੀ ਆਪਣੇ ਚੰਗੇ ਭਾਗ ਨੂੰ ਲੁਕਾ ਕੇ ਪਰਦਿਆਂ ਵਿੱਚ ਰਖਦੇ ਹਾਂ, ਤੇ ਮਾੜੇ ਕੋਝੇ ਭਾਗ ਦਾ ਵਖਾਲਾ ਪਾਂਦੇ ਹਾਂ। ਜਿਹੜੇ ਸਚਿਤ੍ਰ ਰਸਾਲੇ ਸਾਡੇ ਕੋਲ ਆਉਂਦੇ ਹਨ, ਉਹਨਾਂ ਦੀਆਂ ਤਸਵੀਰਾਂ ਵਿਚ ਭੈੜੇ ਭੈੜੇ

.ਗ਼ਰੀਬੜੇ ਜਿਹੇ, ਲਿਸੇ ਕਾਲੇ ਮੂੰਹ ਹੀ ਹੁੰਦੇ ਹਨ–ਵੇਖਣ ਵਾਲੇ ਉਤੇ ਇਹੀ ਅਸਰ ਪੈਂਦਾ ਹੈ, ਕਿ ਸਾਡੇ ਦੀਪ ਦੀਆਂ ਇਸਤ੍ਰੀਆਂ ਬੜੀਆਂ ਕਰੂਪ ਹੁੰਦੀਆਂ ਹਨ।

ਹਿਰਦੇ ਨਾਥ: ਜਦੋਂ ਦਾ ਏਸ ਕਸਬੇ ਦੇ ਪਰਦਾ ਤਿਆਗ ਦਿਤਾ ਹੈ, ਬਜ਼ਾਰਾਂ ਦੀ ਸ਼ੋਭਾ ਵਧ ਗਈ ਹੈ, ਚੰਗੇ ਸਿਆਣੇ ਮੂੰਹ ਦੁਕਾਨਾਂ ਉਤੇ ਦੇਖੀਦੇ ਹਨ, ਦਰਿਆ ਦਾ ਕੰਢਾ ਸ਼ਿੰਗਾਰਿਆ ਗਿਆ ਹੈ। ਸ਼ਾਮੀ ਏਹਦੇ ਰੇਤੇ ਵਿਚ ਇਸਤ੍ਰੀਆਂ, ਮਰਦ, ਕੁੜੀਆਂ ਮੁੰਡੇ ਖੇਡਦੇ ਹਸਦੇ ਕੇਡੇ ਚੰਗੇ ਲਗਦੇ ਹਨ।

ਪ੍ਰੀਤ ਮਣੀ: ਆਬਾਦੀ ਤੇ ਕੁਝ ਘਟ ਗਈ ਹੋਵੇਗੀ, ਕਿਉਂਕਿ ਉਸ ਫ਼ਸਾਦ ਵਿਚ ਕਈ ਲੋਕ ਮਰ ਗਏ ਸਨ, ਪਰ ਜਾਪਦਾ ਏਸ ਤਰ੍ਹਾਂ ਹੈ ਕਿ ਕਸਬੇ ਤੋਂ ਇਹ ਸ਼ਹਿਰ ਬਣ ਗਿਆ ਹੈ।

ਹਿਰਦੇ ਨਾਥ: ਸ਼ਹਿਰ ਤੇ ਜਾਪਣਾ ਹੀ ਹੋਇਆ – ਕਿਉਂਕਿ ਘਟਿਆ ਹੋਵੇਗਾ ਮਸਾਂ ਚੌਥਾ ਹਿੱਸਾ, ਤੇ ਇਸਤ੍ਰੀਆਂ ਦੇ ਕੈਦੋਂ ਨਿਕਲ ਆਉਣ ਕਰ ਕੇ ਇਹ ਦੂਣੇ ਹੋ ਗਏ ਹਨ।

ਪ੍ਰੀਤਮਣੀ: ਸੱਚ ਮੁੱਚ ਬੜੀ ਰੌਣਕ ਵਧ ਗਈ ਹੈ। ਪਰ ਇਕ

ਗੱਲ ਮੈਨੂੰ ਬੜੀ ਅਨੋਖੀ ਜਾਪਦੀ ਹੈ। ਸਾਡੇ ਸ਼ਹਿਰ ਵਿਚ ਜਿਥੇ ਕੋਈ ਕੋਈ ਇਸਤ੍ਰੀ ਬਾਹਰ ਨਿਕਲਦੀ ਹੈ, ਰੋਜ਼ ਕੋਈ ਨਾ ਕੋਈ ਸ਼ਰਾਰਤ ਸੁਣੀ ਜਾਂਦੀ ਹੈ– ਏਥੇ ਹੁਣ ਸਭ ਇਸਤ੍ਰੀਆਂ ਖੁਲ੍ਹੀਆਂ ਫਿਰਨ ਲਗ ਪਈਆਂ ਹਨ, ਦੁਕਾਨਾਂ ਉਤੋਂ ਸੌਦੇ ਖ਼ਰੀਦਦੀਆਂ ਹਨ, ਤਾਂ ਵੀ ਕੁਝ ਨਹੀਂ ਸੁਣੀਂਦਾ।

ਹਿਰਦੇ ਨਾਥ: ਇਕ ਤੇ ਟਾਵੀਂ ਜ਼ਨਾਨੀ ਕਮਜ਼ੋਰ ਹੁੰਦੀ ਹੈ, ਦੂਜੇ ਮਰਦਾਂ ਲਈ ਅਜੂਬਾ ਹੁੰਦੀ ਹੈ – ਮਰਦ ਤਕਦੇ ਹੀ ਰਹਿੰਦੇ ਹਨ – ਤਕਿਆਂ ਜਾਣ ਨਾਲ ਇਸਤ੍ਰੀ ਹੋਰ ਵੀ ਕਮਜ਼ੋਰੀ ਮਹਿਸੂਸ ਕਰਦੀ ਹੈ। ਬਹੁਤੀਆਂ ਦੇ ਬਾਹਰ ਫਿਰਨ ਨਾਲ ਇਹਨਾਂ ਦੀ ਸੰਗ ਘਟ ਜਾਂਦੀ ਹੈ ਤੇ ਤਾਕਤ ਵਧ ਜਾਂਦੀ ਹੈ, ਨਾਲੇ ਵੇਖਣ ਵਾਲਿਆਂ ਦੀ ਨਜ਼ਰ ਏਡੀ ਭੁੱਖੀ ਨਹੀਂ ਰਹਿੰਦੀ।

ਪ੍ਰੀਤਮਣੀ: ਅਸੀ ਲੋਕ ਕੇਡੇ ਮੂਰਖ ਹਾਂ ਕਿ ਆਪਣੇ ਸੁਖਾਂ ਨੂੰ ਆਪ ਹੀ ਧੱਕੇ ਦੇਂਦੇ ਹਾਂ, ਤੇ ਵਿਹਲੇ ਝਗੜੇ ਸਹੇੜ ਕੇ ਦੁਖਦੇ ਹਾਂ, ਤੇ ਬੇਲੋੜੀਆਂ ਕਾਟਾਂ ਵਾਹ ਕੇ ਆਪਣੀ ਦੁਨੀਆ ਤੰਗ ਕਰ ਲੈਂਦੇ ਹਾਂ! ਹੁਣ ਅਸੀ ਏਥੇ ਕੇਡੇ ਖ਼ੁਸ਼ ਹਾਂ! ਹਰ ਕੋਈ ਹਰ ਕਿਸੇ ਦੇ ਘਰ ਜਾ ਸਕਦਾ ਹੈ, ਕਈ ਕਿਸੇ ਨੂੰ ਸਿਖਾ ਪੜ੍ਹਾ ਕੇ ਲੜਾ ਨਹੀਂ ਸਕਦਾ, ਮੰਦਰਾਂ ਭਵਨਾਂ ਤੇ ਮੰਬਰਾਂ ਦਾ ਕੋਈ ਝਗੜਾ ਹੀ ਨਹੀਂ ਰਿਹਾ, ਇਹ ਸਾਰਿਆਂ

ਦੇ ਸਾਂਝੇ ਘਰ ਹੋ ਗਏ ਹਨ, ਕੋਈ ਕੁੜੀਆਂ ਦਾ ਸਕੂਲ ਬਣ ਗਿਆ ਹੈ, ਕੋਈ ਮੁੰਡਿਆਂ ਦੀ ਕਲੱਬ ਤੇ ਕੋਈ ਵਡਿਆਂ ਦਾ ਕੌਂਸਲ-ਘਰ।

(ਢੋਂਕੀ ਦੀਆਂ ਪੌੜੀਆਂ ਨਾਲ ਪਹਿਲੇ ਛਲ੍ਹ ਛਲ੍ਹ ਹੋਈ,ਫੇਰ ਚੱਪੂਆਂ ਦੀ ਚਪ ਚਪ ਦੀ ਆਵਾਜ਼ ਆਈ)

ਹਿਰਦੇ ਨਾਥ: ਸ਼ੈਦ ਕੋਈ ਬੇੜੀ ਹੈ !

ਪ੍ਰੀਤਮਣੀ: ਐਸ ਵੇਲੇ ਦਰਿਆ ਦੀ ਚਾਨਣੀ ਹਿੱਕ ਉਤੇ ਤਰਦੀ ਬੇੜੀ ਕੇਡੀ ਭਲੀ ਜਾਪਦੀ ਹੈ !

ਹਿਰਦੇ ਨਾਥ: ਤੇ ਉਸ ਵਿਚ ਸੁਕੇ ਕੰਢਿਆਂ ਤੋਂ ਪਰੇਡੇ ਚੱਪੂ ਛਡ ਕੇ, ਆਪਣੇ ਸਾਥੀ ਦੇ ਸਾਥ ਨਾਲ ਖੀਵੇ ਹੋ ਕੇ ਤਰੀ ਜਾਣਾ –

ਪ੍ਰੀਤਮਣੀ: ਜੀਕਰ ਕਈ ਵਾਰੀ ਤੁਸਾਂ ਮੈਨੂੰ ਖੜਿਆ ਹੈ –

ਹਿਰਦੇ ਨਾਥ: ਤੇ ਰਾਤ ਦੀ ਖ਼ਮੋਸ਼ੀ ਵਿਚ ਚੰਨ ਅਗੇ ਆਪਣੇ ਦਿਲ ਗਾਉਣਾ।

ਪ੍ਰੀਤਮਣੀ: ਜੀਕਰ ਮੈਂ ਆਪਣੇ ਚੰਨ ਅਗੇ ਗਾਉਂਦੀ ਸਾਂ।

ਹਿਰਦੇ ਨਾਥ: ਤੇ ਕਿਸੇ ਬਰੇਤੀ ਨਾਲ ਬੇੜੀ ਬੰਨ੍ਹ ਕੇ ਠੰਡੀਆਂ ਰੇਤਾਂ ਵਿਚ ਤੁਰਨਾ, ਕੁਦਣਾ, ਲੇਟਣਾ, ਸੌਂ ਜਾਣਾ, ਭੁਲ ਜਾਣਾ, ਦਿਨ ਚੜ੍ਹਨਾ, ਚੌਂਕਣਾਂ, ਤੇ ਮੁੜ ਆਉਣਾ – ਤੇ ਆਖਣਾ.........।

ਪ੍ਰੀਤਮਣੀ: ਜੀਕਰ ਮੈਂ ਆਖਦੀ ਸਾਂ ਕਿ ਚੰਨ ਚੜ੍ਹਿਆ ਰਹੇ, ਬੇੜੀ ਤੁਰਦੀ ਰਹੇ, ਰਾਤ ਮੁਕੇ ਨਾ, ਪਹੁ ਫਟੇ ਨਾ, ਖ਼ਾਬ ਛੁਟੇ ਨਾ, ਭੁਖ ਲੱਥੇ ਨਾ, ਦਿਲ ਰੱਜੇ ਨਾ...

(ਬੇੜੀ ਚੌਂਕੀ ਦੀਆਂ ਪੌੜੀਆਂ ਨਾਲ ਆ ਲਗੀ ਤੇ ਇਕ ਗਭਰੂ ਨੇ ਬਾਹਰ ਛਾਲ ਮਾਰੀ ਤੇ ਰੱਸਾ ਸੰਗਲ ਨਾਲ ਬੱਧਾ ਜਿਹੜਾ ਏਸੇ ਹੀ ਮਤਲਬ ਲਈ ਪੌੜੀ ਵਿਚ ਗੱਡਿਆ ਹੋਇਆ ਸੀ। ਫੇਰ ਮੁਟਿਆਰ ਉਤਰੀ ਦੋਵੇਂ ਪੌੜੀਆਂ ਚੜ੍ਹ ਕੇ ਹਿਰਦੇ ਨਾਥ ਕੋਲ ਆਏ)

ਹਿਰਦੇ ਨਾਥ: (ਚਿਤ੍ਰਾ ਵਲ ਅੱਗੋਂ ਵਾਲੀ ਹੋ ਕੇ) ਆ – ਹਾ – ਚਿਤ੍ਰਾ ਜੀ, ਗੋਰੀ ਰਾਤ ਨੂੰ ਇਕੱਲਿਆਂ ਵੇਖ ਇਹਦਾ ਹੁਸਨ ਪਏ ਟੋਲਦੇ ਫਿਰਦੇ ਹੋ ?

ਚਿਤ੍ਰਾ: ਕਈ ਦਿਨਾਂ ਤੋਂ ਮਣੀਆਂ ਜੀ ਬੰਗਲ਼ੇ ਤੋਂ ਬਾਹਰ ਨਹੀਂ ਆਏ – ਦਿਲ ਬੜਾ ਕਰਦਾ ਸੀ ਮਿਲਣ ਨੂੰ – ਦੁਪਹਿਰਾਂ ਤਕ ਸਕੂਲ ਵਿਚੋਂ ਵਿਹਲ ਨਹੀਂ ਮਿਲਦੀ – ਤੀਜੇ ਪਹਿਰ ਬੜੀ ਧੁਪ ਹੁੰਦੀ ਹੈ – ਰਾਤ ਚਾਨਣੀ ਸੀ – ਆਖਿਆ ਅਜ ਰਾਤੀਂ ਏਸ ਸ੍ਵਰਗ ਭਵਨ ਦੀ ਯਾਤਰਾ ਕਰੀਏ।

ਪ੍ਰੀਤਮਣੀ: ਮੈਨੂੰ ਮਾਫ਼ੀ ਦੇਣੀ, ਮੈਂ ਉਠ ਕੇ ਤੁਹਾਨੂੰ ਗਲ ਨਹੀਂ ਲਾ ਸਕਦੀ – ਪਰ ਏਥੇ ਬੈਠੀ ਨੂੰ ਬਾਹਵਾਂ ਆਪਣੇ ਗਲ ਪਾ ਲੈਣ ਦਿਓਗੇ ?

ਚਿਤ੍ਰਾ: (ਕੁਰਸੀ ਦੀ ਬਾਹੀ ਉਤੇ ਬਹਿ ਕੇ ਪ੍ਰੀਤ-ਮਣੀ ਦੇ ਗਲ ਲਗਦੀ ਹੈ) ਉਹ ਮੇਰੀ ਮਣੀਆਂ ਜੀ-ਮੈਂ ਸਾਏ ਵਿਚ ਤੁਹਾਨੂੰ ਵੇਖਿਆ ਹੀ ਨਹੀਂ– ਤੁਸੀ ਬੜੇ ਰਾਜ਼ੀ ਹੋ ?

ਪ੍ਰੀਤਮਣੀ: ਬੜੀ ਰਾਜ਼ੀ – ਤੇ ਹੁਣ ਤੁਹਾਨੂੰ ਵੇਖ ਕੇ ਕੋਈ ਕਸਰ ਬਾਕੀ ਨਹੀਂ ਰਹੀ – ਤੁਸਾਂ ਬੜਾ ਚੰਗਾ ਕੀਤਾ ਮੈਨੂੰ ਮਿਲਣ ਆਏ – ਮੈਂ ਆਪ ਜਾ ਨਹੀਂ ਸਾਂ ਸਕਦੀ – ਤੁਹਾਨੂੰ ਸੱਦ ਨਹੀਂ ਸਾਂ ਸਕਦੀ, ਮੈਨੂੰ ਪਤਾ ਲਗਾ ਸੀ, ਤੁਸੀ ਆਪਣੀਆਂ ਕੁੜੀਆਂ ਨਾਲ ਬੜੇ ਰੁੱਝੇ ਹੋਏ ਹੋ।

ਚਿਤ੍ਰਾ: ਸਾਡੀਆਂ ਕੁੜੀਆਂ ਨੇ ਇਕ ਡਰਾਮਾ ਤਿਆਰ ਕੀਤਾ ਹੈ। ਇਹ ਡਰਾਮਾ ਬੜੀ ਅਨੋਖੀ ਤਰ੍ਹਾਂ ਤਿਆਰ ਕੀਤਾ ਗਿਆ ਹੈ।

ਚਿਤ੍ਰ ਪਤੀ: ਸਾਨੂੰ ਬੜਾ ਭਰਮ ਰਹੇਗਾ ਕਿ ਤੁਸੀ ਨਹੀਂ ਵੇਖ ਸਕੋਗੇ, ਪਰ ਸੁਣੋ ਤੇ ਸਹੀ ਚਿਤ੍ਰਾ ਨੇ ਕਿਹੀ ਨਵੀਂ ਤਰ੍ਹਾਂ ਦੀ ਰਚਨਾ ਕੀਤੀ ਹੈ।

ਪ੍ਰੀਤਮਣੀ: ਤੁਸੀ ਮੈਨੂੰ ਏਸ ਤਰ੍ਹਾਂ ਲਲਚਾ ਕੇ ਮੇਰਾ ਭਰਮ ਵੀ ਵਧਾਂਦੇ ਹੋ – ਚਿਤ੍ਰਾ ਜੀ – ਦੱਸੋ – ਮੈਂ ਸੁਣਾਂ ਤੇ ਸਹੀ।

ਚਿਤ੍ਰਾ: ਇਸ ਡਰਾਮੇ ਦੀ ਮਲਕਾ ਤੁਸੀ ਹੋ। ਇਹਦੀ ਇਕ ਝਾਤੀ ਮੈਂ ਲਿਖੀ ਹੈ, ਦੂਜੀ ਇਹਨਾਂ ਨੇ,

ਤੀਜੀ ਇਕ ਹੋਰ ਉਸਤਾਦਣੀ ਨੇ, ਚੌਥੀ ਇਕ ਕੁੜੀ ਨੇ ਤੇ ਅਖ਼ੀਰਲੀ ਇਕ ਚਿੱਟੀ ਦਾੜ੍ਹੀ ਵਾਲੇ ਬਜ਼ੁਰਗ ਕੋਲੋਂ ਲਿਖਾਈ ਹੈ ਜਿਹੜਾ ਕਦੇ ਮੰਬਰ ਦਾ ਵਡਾ ਵਡੇਰਾ ਹੁੰਦਾ ਸੀ, ਪਰ ਹੁਣ ਨਵੇਂ ਯੁਗ ਦਾ ਜਵਾਨਾਂ ਨਾਲੋਂ ਵੀ ਵਧ ਆਸ਼ਕ ਹੈ।

ਪ੍ਰੀਤਮਣੀ: ਮਲਕਾ ਤੁਸਾਂ ਭਾਵੇਂ ਚੰਗੀ ਨਹੀਂ ਚੁਣੀ, ਪਰ ਡਰਾਮੇ ਦਾ ਅਨੋਖਾਪਣ ਮੈਨੂੰ ਚੂੰਢੀਆਂ ਵਢਣ ਲਗ ਪਿਆ ਹੈ। ਹਰ ਝਾਤੀ ਵਖਰੇ ਕਰਤਾ ਦੇ ਦਿਮਾਗੋਂ ਨਿਕਲਣ ਕਰ ਕੇ ਡਰਾਮੇ ਨੂੰ ਵੱਖਰੀ ਹੀ ਲੀਹੇ ਤੋਰ ਦੇਂਦੀ ਹੋਵੇਗੀ – ਜੇ ਮੈਂ ਵੇਖ ਨਹੀਂ ਸਕਦੀ ਤਾਂ ਪੜ੍ਹਨ ਲਈ ਘੱਲੋਗੇ ?

ਚਿਤ੍ਰਾ: ਜ਼ਰੂਰ ਮੈਂ ਆਪੀ ਆ ਕੇ ਸੁਣਾ ਜਾਵਾਂਗੀ।

ਹਿਰਦੇ ਨਾਥ: ਚਿਤ੍ਰਾ ਜੀ – ਮੈਂ ਸੁਣ ਸੁਣ ਕੇ ਬੜਾ ਖ਼ੁਸ਼ ਹੋ ਰਿਹਾ ਹਾਂ, ਕਿ ਤੁਹਾਡੀਆਂ ਕੁੜੀਆਂ ਹਰ ਮਹੱਲੇ ਵਿਚ ਜਾਂਦੀਆਂ ਹਨ, ਆਪਣੀ ਹਥੀਂ ਸਫ਼ਾਈ ਕਰ ਕੇ ਕਈਆਂ ਘਰਾਂ ਨੂੰ ਉਜਲਾ ਕਰਦੀਆਂ ਹਨ, ਤੇ ਤੁਸੀ ਵੀ ਬੜੇ ਰੁੱਝੇ ਰਹਿੰਦੇ ਹੋ।

ਚਿਤ੍ਰਾ: ਏਸੇ ਕਰ ਕੇ ਮੈਂ ਮਣੀਆ ਜੀ ਨੂੰ ਮਿਲਣ ਨਹੀਂ ਆ ਸਕੀ।

ਹਿਰਦੇ ਨਾਥ: ਅੱਜ ਤੁਸਾਂ ਬੜਾ ਸੁਹਣਾ ਸਮਾਂ ਕਢਿਆ – ਨਾਲੇ

ਪੁੰਨ ਨਾਲੇ ਫਲੀਆਂ।

ਚਿਤ੍ਰਾ: ਅਜ ਬੇੜੀ ਵਿਚ ਆਉਂਦਿਆਂ ਬੜਾ ਹੀ ਸੁਆਦ ਆਇਆ ਹੈ –

ਚਿਤ੍ਰ ਪਤੀ: ਤੇ ਹੁਣ ਪੈਦਲ ਘਰ ਜਾਂਦਿਆਂ ਵੀ ਬੜਾ ਸੁਆਦ ਆਵੇਗਾ – ਚਿਤ੍ਰਾ ਜੀ – ਹੁਣ ਤੁਸੀ ਆਗਿਆ ਲਓ – ਨਹੀਂ ਤਾ ਬੜਾ ਚਿਰ ਹੋ ਜਾਇਗਾ।

ਚਿਤ੍ਰਾ: ਜੇ ਮਣੀਆ ਜੀ ਜਾ ਸਕਦੇ ਹੁੰਦੇ ਤਾਂ ਅਸੀ......

ਹਿਰਦੇ ਨਾਥ: ਤੁਹਾਨੂੰ ਛਡ ਆਉਂਦੇ – ਸਾਡੀ ਵੀ ਸੈਰ ਹੋ ਜਾਂਦੀ।

ਪ੍ਰੀਤਮਣੀ: ਹੁਣ ਤੁਸੀ ਜਾਓ ਚਿਤ੍ਰਾ ਜੀ – ਬੜੀ ਅਵੇਰ ਹੋ ਜਾਇਗੀ।

ਚਿਤ੍ਰ ਪਤੀ: ਬੇੜੀ ਏਥੇ ਹੀ ਬੱਝੀ ਰਹੇਗੀ, ਕੱਲ ਮੁਹਾਣੇ ਖਿੱਚ ਲਿਜਾਣਗੇ, ਚੱਪੇ ਮੈਂ ਬੇੜੀ ਚੋਂ ਲਿਆ ਕੇ ਉਪਰ ਰਖ ਦਿਤੇ ਹਨ।

(ਚਿਤ੍ਰਾ ਤੇ ਪਤੀ ਚਲੇ ਗਏ – ਹਿਰਦੇ ਨਾਥ ਫਾਟਕ ਤਕ ਉਹਨਾਂ ਨਾਲ ਗਿਆ, ਘਰ ਦੇ ਅੰਦਰੋਂ ਪਾਰਬਤੀ ਆਉਂਦੀ ਹੈ।)

ਪਾਰਬਤੀ: (ਇਸਤ੍ਰੀ ਸੰਗ ਦੀ ਇਕ ਮੈਂਬਰ) ਅੱਜ ਤੁਸਾਂ ਚਿਰ ਲਾ ਦਿਤਾ ਹੈ – ਰੋਟੀ ਚਿਰੋਕਣੇ ਦੀ ਤਿਆਰ ਹੈ।

ਪ੍ਰੀਤਮਣੀ: ਚਿੜ੍ਹਾ ਜੀ ਆ ਗਏ ਸਨ, ਨਾਲੇ ਅੱਜ ਨਾਥ ਜੀ ਨੂੰ ਇਹ ਸੰਝ ਕੁਝ ਪਿਆਰੀ ਲਗੀ ਹੈ – ਅਜੇ ਵੀ ਬੜਾ ਸੁਆਦ ਆ ਰਿਹਾ ਹੈ, ਜੀ ਨਹੀਂ ਕਰਦਾ ਅੰਦਰ ਜਾਣ ਨੂੰ।

ਪਾਰਬਤੀ: ਦੋ ਆਖੋ ਤਾਂ ਏਥੇ ਹੀ ਲਿਆ ਦਿਆਂ ?

ਪ੍ਰੀਤਮਣੀ: ਪਾਰਬਤੀ ਜੀ, ਜੀਅ ਤੇ ਮੇਰਾ ਇਹੀ ਕਰਦਾ ਸੀ ਤੁਸਾਂ ਮੇਰੇ ਮਨ ਦੀ ਬੁਝ ਲਈ ਹੈ – ਜੇ ਤੁਸੀ ਔਖੇ ਨਾ ਹੋਵੋ – ਤਾਂ ?

ਪਾਰਬਤੀ: ਮੈਂ ਔਖੀ ? ਤੁਹਾਡੀ ਰੋਟੀ ਏਥੇ ਲਿਆਉਣ ਵਿਚ ? ਦਸਾਂ ਮਿੰਟਾਂ ਵਿਚ ਲਿਆਉਂਦੀ ਹਾਂ, ਅੰਦਰ ਅੱਜ ਹੈ ਵੀ ਹੁੱਸੜ ਜਿਹਾ – ਏਥੇ ਬੜਾ ਚੰਗਾ ਹੈ।

(ਜਾਂਦੀ ਹੈ, ਹਿਰਦੇ ਨਾਥ ਆਉਂਦਾ ਹੈ)

ਹਿਰਦੇ ਨਾਥ: ਚਿੜ੍ਹਾ ਬੜੀ ਖ਼ੁਸ਼ ਹੈ। ਇਹਦੀ ਖ਼ੁਸ਼ੀ ਤੇ ਇਹਦੀ ਸੁਚੱਜੀ ਸੇਵਾ ਦਾ ਧਿਆਨ ਕਰ ਕੇ ਮੈਂ ਕਈਆਂ ਉਨ੍ਹਾਂ ਚਿੜ੍ਹਾਂਆਂ ਦਾ ਚੇਤਾ ਕਰਦਾ ਹਾਂ, ਜਿਹੜੀਆਂ ਸਾਡੀ ਚਿੜ੍ਹਾ ਵਾਂਗ ਕਈਆਂ ਦਿਲਾਂ ਤੇ ਘਰਾਂ ਦਾ ਚਾਨਣ ਬਣ ਸਕਦੀਆਂ ਸਨ, ਪਰ ਉਹਨਾਂ ਚੋਂ ਕਈ ਨਿਰਾਸਾ ਦੇ ਹਨੇਰੇ ਵਿਚ ਕੁਮਲਾ ਗਈਆਂ ਹਨ, ਤੇ ਕਈ ਇਸ ਹਨੇਰੇ ਚੋਂ ਅੰਨ੍ਹੇ-

ਵਾਹ ਬਾਹਰ ਛਾਲ ਮਾਰ ਆਈਆਂ ਹਨ ਤੇ ਉਨ੍ਹਾਂ ਦੀਆਂ ਅੱਖਾਂ ਚੁੰਧਿਆ ਗਈਆਂ ਹਨ।

ਪ੍ਰੀਤਮਣੀ: ਚਿਤ੍ਰਾ ਨੂੰ ਏਸ ਤਰ੍ਹਾਂ ਦਰਿਆ ਵਾਲੇ ਪਾਸਿਓਂ ਅਚਾਨਕ ਆਉਂਦੀ ਵੇਖਕੇ ਮੇਰਾ ਜੀਅ ਬੜਾ ਖੁਸ਼ ਹੋਇਆ – ਕਈ ਵਾਰੀ ਏਰੇ ਇਕੱਲੀ ਬੈਠੀ ਕਈ ਤਰ੍ਹਾਂ ਦੀਆਂ ਖਿਆਲੀ ਰੀਝਾਂ ਬਣਾਇਆ ਕਰਦੀ ਹਾਂ – ਕੋਈ ਪਰੀ ਆਉਂਦੀ ਹੋਵੇ, ਕਦੇ ਮੇਰੀ ਮਾਂ ਮੈਨੂੰ ਲੱਭਣ ਤੇ ਮਾਫ਼ ਕਰਕੇ ਲੈਣ ਆਉਂਦੀ ਹੋਵੇ – ਕਦੇ ਰੱਬ ਆਪ ਹੀ ਮੇਰੇ ਨਿੱਕੇ ਜਿਹੇ ਦਿਲ ਦੀਆਂ ਅਨੇਕਾਂ ਨਿੱਕੀਆਂ ਗੱਲਾਂ ਦਾ ਉੱਤਰ ਦੇਣ ਆਉਂਦਾ ਹੋਵੇ।

ਹਿਰਦੇ ਨਾਥ: ਮਣੀਆਂ, ਅੱਜ ਮੇਰਾ ਦਿਲ ਨਹੀਂ ਕਰਦਾ ਅੰਦਰ ਜਾਵਾਂ – ਚਾਂਹਦਾ ਹਾਂ ਏਥੇ ਬੈਠ ਰਹਾਂ ਸਾਰੀ ਰਾਤ – ਤੁਹਾਡੇ ਕੋਲ ਤੇ ਜਾਂ ਬੇੜੀ ਵਿੱਚ ਚੜ੍ਹ ਜਾਵਾਂ, ਤੁਰ ਜਾਈਏ – ਸਦਾ ਤੁਰਦੇ ਰਹੀਏ ਕਿਤੇ ਨਾ ਪਹੁੰਚੀਏ ਤੇ ਤੋੜ ਸਾਗਰ ਵਿਚ ਜਾ ਰਲੀਏ – ਗੁਆਚ ਜਾਈਏ।

ਪ੍ਰੀਤਮਣੀ: ਮੈਂ ਪਾਰਬਤੀ ਨੂੰ ਆਖਿਆ ਹੈ, ਕਿ ਓਹ ਏਥੇ ਤੁਹਾਡੀ ਰੋਟੀ ਲੈ ਆਉਣ।

ਹਿਰਦੇ ਨਾਥ: ਆਖੋ ਤਾਂ ਮੈਂ ਜਾਂਦਾ ਹਾਂ – ਉਨ੍ਹਾਂ ਨੂੰ ਮਦਦ

ਦੇਂਦਾ ਹਾਂ।

ਪਾਰਬਤੀ: ਮੈ ਆ ਗਈ ਹਾਂ।

(ਹਿਰਦੇ ਨਾਥ ਹੱਥੋਂ ਚੀਜ਼ਾਂ ਫੜਕੇ ਤ੍ਰਿਪਾਈ ਉਤੇ ਰੱਖਦੀ ਹੈ)

ਹਿਰਦੇ ਨਾਥ: ਅਸੀ ਤੁਹਾਡੇ ਇਸ ਪਿਆਰ ਦਾ ਬਦਲਾ ਕੀਕਰ ਦੇਵਾਂਗੇ ?

ਪਾਰਬਤੀ: ਤੁਸੀ ਬਹੁਤ ਦੇ ਚੁਕੇ ਹੋ। ਮਣੀਆਂ ਜੀ ਲਈ ਕੰਮ ਕਰਣਾ ਇਕ ਰਸ ਹੈ, ਮਾਨ ਹੈ ! ਸਾਡੇ ਸੰਗ ਵਿੱਚੋਂ ਕੌਣ ਤਿਆਰ ਨਹੀਂ ਸੀ ਕਿ ਮਣੀਆਂ ਜੀ ਦੀ ਇਹ ਪਿਆਰ ਸੇਵਾ ਕਰੇ। ਮੇਰੇ ਭਾਗ ਬਲੀ ਸਨ।

(ਇਹ ਕਹਿੰਦੀ ਨੇ ਤਿਪਾਈ ਉਤੇ ਰੋਟੀ ਲਾ ਦਿਤੀ, ਤਿਪਾਈ ਮਣੀਆਂ ਦੇ ਅੱਗੇ ਖਿੱਚ ਦਿਤੀ – ਹਿਰਦੇ ਨਾਥ ਦੂਜੀ ਕੁਰਸੀ ਦੀ ਬਾਹੀ ਉਤੇ ਬਹਿਕੇ ਖਾਣ ਲੱਗਾ)

ਹਿਰਦੇ ਨਾਥ: ਮਣੀਆਂ ਜੀ, ਮੈਨੂੰ ਡਰ ਸੀ ਕਿ ਜਿਸ ਛੇ ਮਹੀਨੇ ਤੁਹਾਡੀ ਪੱਕੀ ਰੋਟੀ ਖਾ ਲਈ, ਓਹਨੂੰ ਕਿਸੇ ਹੋਰ ਦੀ ਪਸੰਦ ਨਹੀਂ ਆ ਸਕੇਗੀ, ਪਰ ਪਾਰਬਤੀ ਜੀ ਨੇ ਕੋਈ ਵਿਗੋਚਾ ਨਹੀਂ ਆਉਣ ਦਿੱਤਾ।

ਪ੍ਰੀਤਮਣੀ: ਵਿਗੋਚਾ ਛੱਡਕੇ, ਇਹਨਾਂ ਪਿਛਲੇ ਦੋ ਮਹੀਨਿਆਂ

ਵਿਚ ਮੈਨੂੰ ਕਿੰਨਾਂ ਕੁਝ ਸਿਖਾ ਦਿੱਤਾ ਹੈ। ਪਾਰਬਤੀ ਜੀ, ਮੈਂ ਕਦੀ ਤੁਹਾਡਾ ਪਿਆਰ ਨਹੀਂ ਭੁੱਲਾਂਗੀ ਕਿ ਤੁਸਾਂ ਮੇਰੇ ਇਹਨਾਂ ਦਿਨਾਂ ਵਿਚ ਮਿਹਰ ਪਿਆਰ ਦਾ ਸਦਕਾ ਏਨੀ ਸੇਵਾ ਕੀਤੀ ਹੈ।

ਪਾਰਬਤੀ: (ਭਾਂਡੇ ਸਾਂਭ ਕੇ) ਸਾਡੇ ਸੰਗੁ ਦੀ ਹਰੇਕ ਇਸਤ੍ਰੀ ਮਣੀਆਂ ਜੀ ਦਾ ਹੱਥ ਵਟਾਣ ਲਈ ਆਉਣਾ ਚਾਹੁੰਦੀ ਸੀ – ਮੈਂ ਵੀ ਕਦੇ ਨਹੀਂ ਭੁਲਾਂਗੀ ਕਿ ਤੁਸਾਂ ਮੇਰੀ ਸੇਵਾ ਪ੍ਰਵਾਨ ਕਰ ਲਈ – ਤੁਹਾਡੇ ਬਿਸਤਰੇ ਮੈਂ ਕਰ ਛਡਾਂਗੀ – ਹੁਣ ਤੁਸੀ ਜਦੋਂ ਚਾਹੋ ਆਉਣਾ !

ਪ੍ਰੀਤਮਣੀ: ਤੁਸੀ ਕੇਡੇ ਚੰਗੇ ਹੋ – ਪਾਰਬਤੀ :

(ਪਾਰਬਤੀ ਚਲੀ ਜਾਂਦੀ ਹੈ, ਤੇ ਹਿਰਦੇ ਨਾਥ ਪ੍ਰੀਤਮਣੀ ਦੇ ਸਾਹਮਣੇ ਅਗੇ ਪਿਛੇ ਟਹਿਲਦਾ ਹੈ। ਪ੍ਰੀਤਮਣੀ ਦੀਆਂ ਅੱਖਾਂ ਉਹਦੇ ਕਦਮਾਂ ਦੇ ਨਾਲ ਤੁਰਦੀਆਂ ਹਨ। ਕਦੇ ਕਦੇ ਇਹਨਾਂ ਅੱਖਾਂ ਦੀ ਖਿੱਚ ਹਿਰਦੇ ਨਾਥ ਨੂੰ ਮਹਿਸੂਸ ਹੋ ਜਾਂਦੀ ਹੈ, ਤੇ ਉਹ ਖੜੇ ਕੇ ਕੋਈ ਡਾਢੀ ਚੰਗੀ ਜਿਹੀ ਗੱਲ ਕਰ ਜਾਂਦਾ ਹੈ ਤੇ ਫੇਰ ਟਹਿਲਣ ਲਗ ਪੈਂਦਾ ਹੈ।)

ਪ੍ਰੀਤਮਣੀ: ਨਾਥ ਜੀ – ਇਹ ਕੀ ਗੱਲ – ਮੈਨੂੰ ਜਾਪਦਾ ਹੈ, ਤੁਸੀ ਮੇਰੀਆਂ ਅੱਖਾਂ ਵਿਚ ਤੁਰ ਰਹੇ ਹੋ –

ਤੁਹਾਡਾ ਹਰੇਕ ਕਦਮ ਮੇਰੀਆਂ ਅੱਖਾਂ ਵਿਚ ਪੁਟਿਆ ਜਾ ਰਿਹਾ ਹੈ — ਮੇਰੀਆਂ ਅੱਖਾਂ ਵਿਚ ਮਿੱਠੀ ਖ਼ੁਰਕ ਹੋ ਰਹੀ ਹੈ — ਜ਼ਰੂਰ ਇਹਨਾਂ ਕਦਮਾਂ ਦੀ ਹੋਵੇਗੀ।

(ਹਿਰਦੇ ਨਾਥ ਨੇ ਫੇਰ ਪ੍ਰੀਤਮਣੀ ਦੀਆਂ ਅੱਖਾਂ ਵਿਚ ਤੱਕਿਆ)

ਹਿਰਦੇ ਨਾਥ: ਹੈ ਵੀ ਕੁਝ ਏਸੇ ਤਰ੍ਹਾਂ ਦੀ ਗੱਲ — (ਪ੍ਰੀਤਮਣੀ ਦੀ ਤੀਬਰਤਾ ਤੋਂ ਜਾਣੂ ਹੋ ਕੇ) ਤੁਸੀ ਐਸ ਵੇਲੇ ਐਉਂ ਜਾਪਦੇ ਹੋ ਜਿਵੇਂ ਕੋਈ ਘੁੱਗੀ ਪੈਰ ਦਬਾ ਕੇ, ਧੌਣ ਨੀਵੀਂ ਪਾ ਕੇ, ਮੇਰੀਆਂ ਬਾਹਾਂ ਵਿਚ ਉਡ ਆਉਣ ਲਈ ਤਿਆਰ ਹੋ ਰਹੀ ਹੈ।

(ਇਹ ਕਹਿ ਕੇ ਹਿਰਦੇ ਨਾਥ ਫੇਰ ਟਹਿਲਣ ਲਗ ਪਿਆ। ਪਰ ਮਸਾਂ ਇਕ ਚਕਰ ਹੀ ਮੁੜਿਆ ਸੀ ਕਿ ਪਿਛੋਂ ਦੀ ਦੋ ਨੰਗੀਆਂ ਬਾਹਵਾਂ ਗਲ ਨਾਲ ਲਿਪਟ ਗਈਆਂ)

ਹਿਰਦੇ ਨਾਥ: (ਬੜੀ ਕੋਮਲਤਾ ਨਾਲ ਪ੍ਰੀਤਮਣੀ ਨੂੰ ਕੁਰਸੀ ਉਤੇ ਬਿਠਾ ਕੇ) ਇਹ ਤੁਸਾਂ ਕੀ ਕੀਤਾ? ਤੁਹਾਡੇ ਕਿਹੜੇ ਦਿਨ ਹਨ, ਤੇ ਤੁਸੀ ਕਿਸ ਤਰ੍ਹਾਂ ਉਠ ਕੇ ਏਡੀ ਖੇਚਲ ਕੀਤੀ ਹੈ — ਫੇਰ ਨਾ ਕਰਨਾ — ਏਥੇ ਤੁਹਾਨੂੰ ਕੋਈ ਤਕਲੀਫ਼ ਨਹੀਂ ਹੋਣੀ ਚਾਹੀਦੀ।

ਪ੍ਰੀਤਮਣੀ: ਓ ਨਾਥ ਜੀ — ਮੈਂ ਏਸ ਘੜੀ ਏਡੀ ਖੀਵੀ ਹੋ

ਗਈ ਹਾਂ ਕਿ ਆਪੇ ਤੋਂ ਬਾਹਰ ਜਾਪਦੀ ਹਾਂ – ਮੇਰੀਆਂ ਅੱਖਾਂ ਵਲ ਤੱਕੋ।

ਹਿਰਦੇ ਨਾਥ: ਤੁਹਾਡਾ ਪੀਲਾ ਚਿਹਰਾ ਵੀ ਰੰਗਿਆ ਗਿਆ ਹੈ, ਤੇ ਅੱਖ ਵਿਚ ਵੀ ਕੋਈ ਚੰਨ ਚੜ੍ਹਿਆ ਦਿਸਦਾ ਹੈ – ਪਰ ਤੁਹਾਡੇ ਲਈ ਏਡੀ ਉਕਸਾਹਟ ਚੰਗੀ ਨਹੀਂ –

ਪ੍ਰੀਤਮਣੀ: ਚੰਗੀ ਭਾਵੇਂ ਨਾ ਹੋਵੇ – ਪਰ ਇਹ ਭਿੰਨੀ ਭਿੰਨੀ ਪਾਰਲੇ ਕੰਢੇ ਦੀ ਬਿਰਛ-ਕਤਾਰ ਵਿਚੋਂ ਸਾਂ ਸਾਂ ਕਰਦੀ ਆਉਂਦੀ ਪੌਣ, ਇਹ ਵਗਿਆ ਤੁਰਿਆ ਜਾਂਦਾ ਪਾਣੀ, ਇਹਦੇ ਵਿਚ ਕੰਬਦੀ ਚਾਨਣੀ, ਤੇ ਇਹ ਮੇਰੇ ਨਾਥ ਦੇ ਟੁਪ ਟੁਪ ਪੈਂਦੇ ਕਦਮ – ਇਕ ਐਸੀ ਮਸਤ ਝਣਕਾਰ ਮੇਰੀ ਆਤਮਾ ਵਿਚ ਛਿੜ ਗਈ ਕਿ ਮੈਂ ਬੇਵਸ ਹੋ ਗਈ ਸਾਂ।

ਹਿਰਦੇ ਨਾਥ: ਪਰ ਮੁੜਕੇ ਏਸ ਤਰ੍ਹਾਂ ਨਾ ਕਰਨਾ।

ਪ੍ਰੀਤਮਣੀ: ਤਦ ਤੁਰਨਾ ਬੰਦ ਕਰ ਦਿਓ – ਮੈਂ ਠੀਕ ਘੁੱਗੀ ਵਾਂਗ ਫੇਰ ਉਡ ਕੇ ਇਹਨਾਂ ਮੋਢਿਆਂ ਉਤੇ ਆ ਬਹਾਂਗੀ। ਹੁਣ ਤੁਸੀ ਮੇਰੇ ਕੋਲ ਬਹਿ ਜਾਓ – ਮੇਰੇ ਹਥਾਂ ਨਾਲ ਖੇਡੋ ਤੇ ਮੈਂ ਤੁਹਾਨੂੰ ਏਸ ਘੁੱਗੀ ਦੇ ਬੱਚੇ ਦੀਆਂ ਗੱਲਾਂ ਸੁਣਾਣਾ ਚਾਂਹਦੀ ਹਾਂ, ਜਿਨੂੰ ਮੈਂ ਤੁਹਾਡੇ ਲਈ ਏਸ ਆਲ੍ਹਣੇ ਵਿਚ ਪਾਲ

ਰਹੀ ਹਾਂ। – ਬਹਿ ਜਾਓ, ਮੇਰੇ ਕੋਲ ਮੇਰੇ ਨਾਥ ਜੀ –

ਹਿਰਦੇ ਨਾਥ: (ਕੋਲ ਬਹਿ ਕੇ) ਸੁਣਾਓ – ਸੁਣਾਓ – ਮਣੀਆ, ਤੁਸੀ ਜਦੋਂ ਮੇਰਾ ਨਾਂ ਲੈਂਦੇ ਹੋ, ਮੇਰੇ ਅੰਦਰ ਮਿੱਠਾ ਜਿਹਾ ਕੁਝ ਹੁੰਦਾ ਹੈ।

ਪ੍ਰੀਤਮਣੀ: (ਹਿਰਦੇ ਨਾਥ ਦਾ ਹੱਥ ਆਪਣੀ ਹਿੱਕ ਉਤੇ ਰਖ ਕੇ) ਦੋ ਤਿੰਨ ਹੋਰ ਹਫ਼ਤੇ, ਹੋਰ ਮੇਰੇ ਨਾਲੋਂ ਵੀ ਸੁਹਣੀ ਘੁੱਗੀ ਤੁਹਾਡੇ ਹਥਾਂ ਵਿਚ ਖੇਡਿਆ ਕਰੇਗੀ.........ਕੁਝ ਚਿਰ ਪਾ ਕੇ ਮੇਰੇ ਨਾਲੋਂ ਵੀ ਸੁਹਣੀ ਆਵਾਜ਼ ਤੁਹਾਡਾ ਨਾਂ ਲਿਆ ਕਰੇਗੀ।.........ਹਾਂ – ਨਾਥ ਜੀ, ਇਹ ਨਿੱਕੀ ਪਿਆਰੀ ਜਿੰਦ ਜਿਹੜੀ ਮੇਰੀ ਛਾਤੀ ਹੇਠਾਂ ਧੜਕ ਰਹੀ ਹੈ, ਕਦੇ ਤੁਹਾਡੀ ਛਾਤੀ ਉਤੇ ਖੇਡਿਆ ਕਰੇਗੀ......ਢਾਈ ਹਫ਼ਤੇ ਹੋਰ...... ਨਾਥ, ਕੀਹ ਤੁਸੀ ਉਹਨੂੰ ਖ਼ੁਸ਼ੀ ਨਾਲ ਉਡੀਕ ਰਹੇ ਹੋ।

ਹਿਰਦੇ ਨਾਥ: ਉਡੀਕ ਰਿਹਾ ਹਾਂ? ਮਣੀਆ, ਮੈਂ ਦਿਹਾੜੇ ਗਿਣ ਰਿਹਾ ਹਾਂ, ਮੇਰੀ ਪ੍ਰਾਰਥਨਾ ਹੈ, ਤੁਹਾਡਾ ਬੱਚਾ ਸੁਖ ਸੁਖਾਈ ਆਵੇ, ਤੇ ਤੁਸੀ ਰਾਜ਼ੀ ਬਾਜ਼ੀ ਫੇਰ ਜ਼ਿੰਦਗੀ ਵਿਚ ਹਿੱਸਾ ਲਓ।

ਪ੍ਰੀਤਮਣੀ: ਮੈਨੂੰ ਇਹਦੀ ਕੋਈ ਚਿੰਤਾ ਨਹੀਂ। ਜਿੱਥੇ ਤੁਸੀ

ਹੁੰਦੇ ਹੋ, ਉਥੇ ਕੰਮ ਰਾਸ ਹੀ ਆ ਜਾਂਦੇ ਹਨ, ਮੇਰਾ ਇਹ ਤਜਰਬਾ ਹੈ।

ਹਿਰਦੇ ਨਾਥ: ਕਾਸ਼ ! ਕਦੇ ਮੇਰਾ ਦਿਲ ਪੂਰੇ ਆਰਾਮ ਵਿਚ ਹੋਵੇ?

ਪ੍ਰੀਤਮਣੀ: ਤੁਹਾਨੂੰ ਕਾਹਦਾ ਫ਼ਿਕਰ ਹੈ ?

ਹਿਰਦੇ ਨਾਥ: ਮੈਨੂੰ ਆਪਣੀ ਸਮਾਜ ਦੀ ਕਠੋਰ-ਦਿਲੀ ਦਾ ਫ਼ਿਕਰ ਹੈ।

ਪ੍ਰੀਤਮਣੀ: ਹੁਣ ਤੁਹਾਨੂੰ ਕੌਣ ਕੁਝ ਆਖ ਸਕਦਾ ਹੈ ? ਹਜ਼ਾਰਾਂ ਜਵਾਨ ਤੁਹਾਡੇ ਤੋਂ ਜਾਨ ਵਾਰਨ ਨੂੰ ਤਿਆਰ ਹਨ।

ਹਿਰਦੇ ਨਾਥ: ਠੀਕ ਹੈ – ਮਣੀਆ ਜੀ – ਮੈਨੂੰ ਕੋਈ ਫ਼ਿਕਰ ਨਹੀਂ ਹੋਣਾ ਚਾਹੀਦਾ।

(ਓਹ ਪ੍ਰੀਤਮਣੀ ਨੂੰ ਚਿੰਤਾ ਨਹੀਂ ਲਾਣਾ ਚਾਂਹਦਾ ਸੀ ਤੇ ਨਾਲੇ ਪਾਰਬਤੀ ਨੂੰ ਆਉਂਦੀ ਵੇਖਿਆ)

ਪਾਰਬਤੀ: ਕੀਹ, ਨਾਥ ਜੀ, ਆਪ ਦੋ ਮਿੰਟਾਂ ਲਈ ਤਕਲੀਫ਼ ਕਰ ਸਕਦੇ ਹੋ ? – ਮੈਂ ਤੁਹਾਡੇ ਮੰਜੇ ਅੱਜ ਬਾਹਰ ਖੁਲ੍ਹੇ ਵਿਚ ਵਿਛਾਣਾ ਚਾਂਹਦੀ ਹਾਂ ਉਥੇ ਅਜੇ ਨਿੱਘ ਜਿਹਾ ਹੈ।

ਹਿਰਦੇ ਨਾਥ: ਜ਼ਰੂਰ।

(ਪਾਰਬਤੀ ਨਾਲ ਜਾਂਦੀ ਹੈ, ਪਰ ਪਾਰਬਤੀ ਉਹਨੂੰ ਪ੍ਰੀਤਮਣੀ ਦੀ ਪਿੱਠ ਪਿਛੇ ਹੁੰਦਿਆਂ ਹੀ ਇਕ ਦਰਖ਼ਤਾਂ ਦੇ ਝੁੰਡ ਵਲ ਲੈ ਜਾਂਦੀ ਹੈ)

ਹਿਰਦੇ ਨਾਥ: (ਚਿੰਤਾਤੁਰ ਹੋ ਕੇ) ਕਿਉਂ ਪਾਰਣਤੀ ਜੀ – ਕੀ ਸੁਖ ਦੀ ਗੱਲ ਨਹੀਂ ? ਹੌਲੀ, ਨਾਥ ਜੀ, ਬੜੀ ਹੌਲੀ, ਇਕ ਗਾਰਦ ਸਿਪਾਹੀਆਂ ਦੀ ਆਈ ਹੈ। ਮੈਂ ਬਾਰੀ ਚੋਂ ਗੱਲ ਕੀਤੀ ਹੈ, ਬੂਹਾ ਨਹੀਂ ਖੋਹਲਿਆ ਤੇ ਆਖ ਆਈ ਹਾਂ ਕਿ ਨਾਥ ਜੀ ਨੂੰ ਖ਼ਬਰ ਕਰਦੀ ਹਾਂ।

ਹਿਰਦੇ ਨਾਥ: (ਅੱਧਾ ਮਿੰਟ ਬਿਲਕੁਲ ਚੁਪ ਕਰ ਕੇ) ਪਾਰਬਤੀ – ਮੈਨੂੰ ਆਪਣਾ ਹਥ ਦਿਓ – (ਚੁੰਮਦਾ ਹੈ) ਤੁਸਾਂ ਮੇਰੀ ਤੇ ਮਣੀਆ ਦੀ ਬੜੀ ਸੇਵਾ ਕੀਤੀ ਹੈ – ਹੁਣ ਵਿਛੋੜਾ ਪਹੁੰਚ ਪਿਆ ਹੈ—ਚਾਂਹਦਾ ਸਾਂ ਇਹ ਮਹੀਨਾ ਲੰਘ ਜਾਂਦਾ – ਹਛਾ ਆਓ ਹੁਣ – ਛੇਤੀ ਮਣੀਆ ਕੋਲ ਚਲੀਏ। ਹੁਣ ਵਕਤ ਨਹੀਂ ਕਿ ਤੁਹਾਨੂੰ ਕੁਝ ਦੱਸ ਸਕਾਂ- ਮਣੀਆ ਕੋਲ ਜਾ ਕੇ ਜੋ ਜੋ ਕੁਝ ਮੈਂ ਆਖਾਂ ਜਾਂ ਕਰਾਂ, ਮੇਰੀ ਹਾਮੀ ਭਰਦੇ ਜਾਣਾ – ਤੇ ਬੂਹਾ ਨਾ ਖੋਲ੍ਹਣਾ – ਭੰਨ ਕੇ ਆਉਣ ਤੇ ਆ ਜਾਣ– ਆਓ ਛੇਤੀ।

ਪ੍ਰੀਤਮਣੀ ਕੋਲ ਪਹੁੰਚ ਕੇ ਤੇ ਆਪਣੇ ਸਾਧਾਰਨ ਲਹਿਜੇ ਵਿਚ ਮਣੀਆ ਜੀ – ਪਾਰਬਤੀ ਨੇ ਬਿਸਤਰੇ ਵਿਛਾ ਦਿਤੇ

ਹਨ – ਪਰ ਅਜ ਸੌਣ ਉਤੇ ਜੀ ਨਹੀਂ ਕਰਦਾ।

ਪ੍ਰੀਤਮਣੀ: ਕਰਦਾ ਤੇ ਮੇਰਾ ਵੀ ਨਹੀਂ। ਜੇ ਤੁਸੀ ਮੈਨੂੰ ਬਹੁਤਾ ਮਿਲਣ ਜੁਲਣ ਤੋਂ ਵਰਜਦੇ ਨਾ ਹੁੰਦੇ ਤਾਂ ਮੈਂ ਆਖਣਾ ਸੀ ਕਿ ਅਜ ਬੇੜੀ ਵਿਚ ਲੈ ਚੱਲੋ – ਚਿਤ੍ਰਾਂ ਦੀ ਸੈਰ ਨੇ ਮੇਰਾ ਦਿਲ ਵੀ ਬੇਈਮਾਨ ਕਰ ਦਿਤਾ ਹੈ।

ਹਿਰਦੇ ਨਾਥ: (ਕੁਝ ਖ਼ੁਸ਼ ਹੋ ਕੇ) ਮੇਰਾ ਵੀ ਇਹੀ ਚਿਤ ਕਰਦਾ ਸੀ – ਪਾਰਬਤੀ – ਕੋਈ ਡਰ ਨਹੀਂ – ਬੇੜੀ ਵਿਚ ਹੁਚਕਾ ਤੇ ਕੋਈ ਲਗਦਾ ਨਹੀਂ – ਨਾਲੇ ਮੇਰੀ ਚੱਪੂਆਂ ਦੀ ਮਸ਼ਕ ਦੀ ਮਣੀਆ ਜੀ ਤਾਰੀਫ਼ ਕਰਦੇ ਹੁੰਦੇ ਹਨ। ਲਿਆਓ, ਪਾਰਬਤੀ, ਦੋਹਾਂ ਕੁਰਸੀਆਂ ਦੀਆਂ ਗੱਦੀਆਂ ਚੁਕ ਲਿਆਓ – ਮੈਂ ਮਣੀਆ ਜੀ ਨੂੰ ਹਥ ਦੇਂਦਾ ਹਾਂ।

ਪ੍ਰੀਤਮਣੀ: ਤੁਸੀ ਕਿਸੇ ਵੇਲੇ ਤੇ ਮੂੰਹ ਮੰਗੀ ਮੁਰਾਦ ਦੇ ਦੇਂਦੇ ਹੋ – ਮੈਨੂੰ ਇਹ ਉਮੈਦ ਨਹੀਂ ਸੀ – ਤੁਸੀ ਗਲਵੱਕੜੀ ਵੀ ਪਾਣ ਨਹੀਂ ਸਾਉ ਦੇਂਦੇ।

ਹਿਰਦੇ ਨਾਥ: (ਬੇੜੀ ਵੱਲ) ਪਾਰਬਤੀ – ਮਣੀਆ ਨੂੰ ਅਸੀਸ ਦਿਓ – ਇਹਨਾਂ ਦੀ ਸੈਰ ਸੁਆਦਲੀ ਹੋਵੇ।

ਪਾਰਬਤੀ: (ਮਣੀਆ ਨੂੰ ਗਲ ਲਾ ਕੇ) ਮੇਰੀ ਮਣੀਆਂ ਨੂੰ ਸੱਤੇ ਖੈਰਾਂ ਹੋਣ – ਮਣੀਆਂ ਜੀ – ਤੁਹਾਨੂੰ ਗਲ ਲਾਇਆ

ਬੜਾ ਸੁਆਦ ਆਉਂਦਾ ਹੈ – ਮੈਨੂੰ ਘੁਟ ਕੇ ਮਿਲੋ –

**ਹਿਰਦੇ ਨਾਥ:** (ਬੇੜੀ ਵਿਚ ਚੜ੍ਹ ਕੇ) ਪਾਰਬਤੀ ਜੀ – ਤੁਸੀ ਬੜੇ ਚੰਗੇ ਹੋ।

**ਪ੍ਰੀਤਮਣੀ:** ਸਾਨੂੰ ਉਡੀਕਣਾ ਨਾ – ਤੁਸਾਂ ਸੌਂ ਜਾਣਾ – ਅੱਜ ਅਗੇ ਹੀ ਤੁਹਾਨੂੰ ਅਸਾਂ ਬੜੀ ਖੇਚਲ ਦਿਤੀ ਹੈ।

(ਚਪ-ਚਪ-ਚਪ ਕਿਸ਼ਤੀ ਦਰਿਆ ਦੇ ਕੰਢ ਨਾਲ ਦਰਖਤਾਂ ਦੇ ਓਹਲੇ ਹੋ ਗਈ ਤੇ ਪਾਰਬਤੀ ਵੇਖਦੀ ਰਹੀ।)

---

# ਝਾਤੀ ਛੇਵੀਂ



ਹਿਰਦੇ ਨਾਥ ਦਾ ਸ਼ਹਿਰ, ਆਪਣੀ ਬੈਠਕ ਵਿਚ ਆਰਾਮ ਕੁਰਸੀ ਉਤੇ ਹਿਰਦੇ ਨਾਥ ਬੈਠਾ ਇਕ ਬੱਚੇ ਦੀ ਤਸਵੀਰ ਵੇਖ ਰਿਹਾ ਹੈ । ਬੂਹਾ ਖੜਕਦਾ ਤੇ ਹਿਰਦੇ ਨਾਥ ਖੋਹਲਦਾ ਹੈ।

ਹਿਰਦੇ ਨਾਥ: ਆਓ ! ਚਿਤ੍ਰਾ ਜੀ, ਤੁਸੀ ਅਜ ਸਵੇਰੇ ਹੀ ਆ ਗਏ ਹੋ – ਕਾਕਾ ਰਾਜ਼ੀ ਸੀ ?

ਚਿਤ੍ਰਾ: ਬਿਲਕੁਲ ਰਾਜ਼ੀ – ਚਿੱਟੇ ਫ਼ਰਾਕ ਨਾਲ, ਚਿੱਟੇ ਝੂਲੇ ਵਿਚ, ਚਿੱਟੀ ਜਾਲੀ ਦੇ ਅੰਦਰ ਉਹ ਕੋਈ ਝਾਤੀ ਦਿਸਦਾ ਸੀ ! – ਪਰ ਅੱਜ ਮਣੀਆ ਜੀ ਬੜੇ ਕਾਹਲੇ ਪਏ ਹੋਏ ਸਨ – ਆਪਣੇ ਆਪ ਉੱਚੀ ਉੱਚੀ ਗੱਲਾਂ ਕਰੀ ਜਾਂਦੇ ਸਨ । ਨਰਸ ਤੇ ਮੈਂ ਇਹੀ ਚੰਗਾ ਸਮਝਿਆ ਕਿ ਉਹਨਾਂ ਕੋਲੋਂ ਤੁਰ ਆਵਾਂ ।

ਹਿਰਦੇ ਨਾਥ: ਕਿਉਂ ਕੋਈ ਖ਼ਾਸ ਗੱਲ ਸੀ ?

ਚਿਤ੍ਰਾ: ਖ਼ਾਸ ਤੇ ਕੋਈ ਗੱਲ ਨਹੀਂ ਸੀ, ਪਰ ਮੈਂ ਵੇਖਦੀ ਹਾਂ ਕਿ ਦਿਨੋਂ ਦਿਨ ਉਹਨਾਂ ਦੀ ਤਬੀਅਤ ਕਾਹਲੀ ਹੁੰਦੀ ਜਾ ਰਹੀ ਹੈ। ਗ੍ਰਿਫ਼ਤਾਰੀ ਵੇਲੇ ਉਹਨਾਂ ਦਾ ਕੀ ਹਾਲ ਸੀ ?

ਹਿਰਦੇ ਨਾਥ: ਬੜਾ ਚੰਗਾ – ਮੈਨੂੰ ਓਦੋਂ ਸਗੋਂ ਡਰ ਸੀ, ਮੈਂ ਇਨ੍ਹਾਂ ਦੀ ਖ਼ਾਤਰ ਹੀ ਉਥੋਂ ਬੇੜੀ ਵਿਚ ਨੱਸਿਆ ਸਾਂ, ਪਰ ਇਹ ਬਹਾਦਰ ਰਹੇ – ਜੀਕਰ ਮੈਂ ਦੱਸਿਆ ਸੀ, ਅਸੀ ਨੱਸਣ ਦੇ ਚੌਥੇ ਦਿਨ ਹੀ ਫੜੇ ਗਏ, ਏਥੇ ਲਿਆਏ ਗਏ, ਜ਼ਮਾਨਤਾਂ ਹੋਈਆਂ ਉਨ੍ਹਾਂ ਨੂੰ ਹਸਪਤਾਲ ਵਿਚ ਭੇਜਿਆ ਗਿਆ, ਪੇਸ਼ੀਆਂ ਭੁਗਤੀਆਂ – ਪਰ ਤੁਸਾਂ ਵੇਖਿਆ, ਉਹ ਕੇਡੇ ਤਕੜੇ ਰਹੇ।

ਚਿਤ੍ਰਾ: ਬੜੇ – ਪਰ ਸ਼ਾਇਦ ਤੁਹਾਡੀ ਜੁਦਾਈ ਨੇ ਤੇ ਬੱਚਾ ਪੈਦਾ ਹੋਣ ਵੇਲੇ ਵੀ ਤੁਹਾਡੇ ਕੋਲ ਨਾ ਹੋਣ ਨੇ ਉਨ੍ਹਾਂ ਦਾ ਦਿਲ ਖ਼ਤਮ ਕਰ ਦਿੱਤਾ ਹੈ। ਤੁਸਾਂ ਬੜਾ ਚੰਗਾ ਕੀਤਾ ਮੈਨੂੰ ਉਸੇ ਦਿਨ ਹੀ ਸੱਦ ਲਿਆ – ਇਕੱਲਿਆਂ ਮਣੀਆਂ ਜੀ ਨੇ ਹਸਪਤਾਲ਼ ਵਿਚ ਘਬਰਾ ਜਾਣਾ ਸੀ।

ਹਿਰਦੇ ਨਾਥ: ਮੈਂ ਚੰਗਾ ਕੀਤਾ ਕਿ ਤੁਸਾਂ, ਜਿਹੜੇ ਤਾਰ ਪਹੁੰਚ-ਦਿਆਂ ਹੀ ਸਭ ਕੰਮ ਛੱਡ ਕੇ ਏਥੇ ਆ ਗਏ ਤੇ ਮੇਰੀ ਚਿੰਤਾ ਨੂੰ ਆਪਣੀ ਬਣਾ ਲਿਆ ?

ਚਿਤ੍ਰਾ: ਤੁਸੀ ਸਾਰੀ ਚਿਤ੍ਰਾ ਨੂੰ ਆਪਣੀ ਬਣਾ ਚੁਕੇ ਹੋ -- ਇਹ ਆਉਂਦੀ ਕੀਕਰ ਨਾ ? -- ਪਰ ਮੈਂ ਦਸਾਂ ਕੁ ਦਿਨਾਂ ਦੀ ਬੜੀ ਫ਼ਿਕਰਮੰਦ ਹੁੰਦੀ ਜਾ ਰਹੀ ਹਾਂ – ਬੈਠਿਆਂ ਬੈਠਿਆਂ ਹੀ ਮਣੀਆਂ ਜੀ ਦੇ ਅੰਦਰ ਕੋਈ ਉਬਾਲ ਜਿਹਾ ਉਠ ਪੈਂਦਾ ਹੈ ਤੇ ਉਹ ਬੇਵਸ ਹੋ ਕੇ ਬੋਲਣ ਲਗ ਪੈਂਦੇ ਹਨ।

ਹਿਰਦੇ ਨਾਥ: ਉਹ ਅਮੂਮਨ ਆਂਹਦੇ ਕੀ ਹਨ ?

ਚਿਤ੍ਰਾ: ਕਿ "ਕੋਈ ਮੈਨੂੰ ਮੇਰੇ ਨਾਥ ਪਾਸੋਂ ਖੋਹ ਨਹੀਂ ਸਕਦਾ – ਮੈਂ ਕਿਸੇ ਹੋਰ ਦੀ ਨਹੀਂ ਹੋ ਸਕਦੀ – ਮੈਂ ਏਸ ਜਬਰ ਨੂੰ ਲਹੂ ਲੁਹਾਨ ਕਰ ਦਿਆਂਗੀ" ਤੇ ਉਹ ਘੜੀ ਮੁੜੀ ਆਪਣੀ ਛਾਤੀ ਵਿਚ ਹੱਥ ਪਾਂਦੇ ਹਨ, ਜੀਕਰ ਉਥੇ ਕੋਈ ਚੀਜ਼ ਰਖੀ ਹੁੰਦੀ ਹੈ।

ਹਿਰਦੇ ਨਾਥ: ਕਦੇ ਕਿਸੇ ਬਹਾਨੇ ਟੋਹ ਕੇ ਤੇ ਵੇਖਣਾ।

ਚਿਤ੍ਰਾ: ਆਪੀਂ ਮੈਂ ਏਸ ਗੁਸਤਾਖ਼ੀ ਦਾ ਹੀਆ ਨਹੀਂ ਕਰ ਸਕੀ – ਪਰ ਨਰਸ ਨੂੰ ਆਖਿਆ ਸੀ, ਉਹ ਕਹਿੰਦੀ ਸੀ, ਕੁਝ ਨਹੀਂ।

ਹਿਰਦੇ ਨਾਥ: ਇਹ ਖ਼ਬਰ ਤੇ ਚੰਗੀ ਨਹੀਂ – ਕੀ ਮਣੀਆ ਆਪਣੇ ਬੱਚੇ ਦਾ ਬਹੁਤਾ ਹਿਰਖ ਨਹੀਂ ਕਰਦੇ ?

ਚਿਤ੍ਰਾ: ਜਦੋਂ ਠੀਕ ਹੋਣ – ਪਰ ਜਦੋਂ ਬੋਲਦੇ ਹੋਣ ਉਦੋਂ ਤੇ ਉਹਦੇ ਵਲ ਤੱਕਦੇ ਵੀ ਨਹੀਂ – ਰੋਂਦੇ ਨੂੰ ਵੀ ਨਹੀਂ ਚੁਕਦੇ। – ਕੀ ਇਹ ਤਸਵੀਰ ਤੁਹਾਡੇ ਹਥ ਵਿਚ ਕਾਕੇ ਦੀ ਹੈ – ਫੋਟੋਗ੍ਰਾਫਰ ਨੇ ਬੜੀ ਛੇਤੀ ਕੀਤੀ ਹੈ – ਕਲ੍ਹ ਹੀ ਤੇ ਉਹ ਹਸਪਤਾਲ ਗਿਆ ਸੀ।

ਹਿਰਦੇ ਨਾਥ: (ਚਿਤ੍ਰਾ ਨੂੰ ਫੜਾ ਕੇ) ਹੁਣੇ ਭੇਜੀ ਸੂ – ਕੀ ਤਸਵੀਰ ਸੁਹਣੀ ਹੈ ਜਾਂ ਮਣੀਆ ਜੀ ਦਾ ਕਾਕਾ ਸੁਹਣਾ ਹੈ ?

ਚਿਤ੍ਰਾ: ਕਾਕਾ ਏਦੂੰ ਬਹੁਤਾ ਸੁਹਣਾ ਹੈ – ਤੁਹਾਡੇ ਵਰਗੇ ਕੇਸ ਤੇ ਮੱਥਾ, ਮਣੀਆ ਜੀ ਵਰਗੀਆਂ ਅੱਖਾਂ ਤੇ ਬੁਲ੍ਹੀਆਂ ਤੇ ਪੂਰੇ ਬਣੇ ਹੋਏ ਅੰਗ।

ਹਿਰਦੇ ਨਾਥ: ਪਰ ਚਿਤ੍ਰਾ ਜੀ, ਮਾਂ ਦੀ ਬੇ-ਧਿਆਨੀ ਨਾਲ ਕਾਕੇ ਨੂੰ ਤਕਲੀਫ਼ ਨਾ ਹੋ ਜਾਏ ?

ਚਿਤ੍ਰਾ: ਤੇ ਮੈਂ ਮਣੀਆ ਜੀ ਦੀ ਬਾਂਦੀ ਏਥੇ ਕਾਹਦੇ ਲਈ ਆਈ ਹੋਈ ਹਾਂ ? ਨਾਲੇ ਭਾਵੇਂ ਤੁਹਾਨੂੰ ਹਸਪਤਾਲ ਵਿਚ ਜਾਣ ਦੀ ਆਗਿਆ ਨਹੀਂ, ਪਰ ਤੁਹਾਡੇ ਰਸੂਖ ਨਾਲ ਮਣੀਆ ਜੀ ਹਸਪਤਾਲ ਵਿਚ ਮੁਜਰਮ ਵਾਂਗ ਨਹੀਂ ਇਕ ਸ਼ਹਿਜ਼ਾਦੀ ਵਾਂਗ ਰਹਿ ਰਹੇ ਹਨ।

ਹਿਰਦੇ ਨਾਥ: ਮੈਂ ਸਾਰੀਆਂ ਨਰਸਾਂ ਨੂੰ ਉਚੇਚੇ ਧਿਆਨ ਲਈ ਫੀਸ ਦੇ ਰਿਹਾ ਹਾਂ। ਭਾਵੇਂ ਮੈਂ ਜ਼ਮਾਨਤ ਉਤੇ ਹੀ ਹਾਂ, ਤੇ ਭਾਵੇਂ ਮੈਨੂੰ ਕਲ੍ਹ ਸਜ਼ਾ ਹੀ ਹੋ ਜਾਏ, ਪਰ ਜਿੰਨਾਂ ਚਿਰ ਮੈਂ ਜੇਹਲ-ਖਾਨਿਓਂ ਬਾਹਰ ਹਾਂ; ਧਾਰਮਕ ਜਨੂੰਨੀਆਂ ਦੇ ਛੁਟ ਬਾਕੀ ਸਾਰੀ ਦੁਨੀਆ ਮੇਰੀ ਹੈ—ਕਿਉਂਕਿ ਮੈਂ ਸਾਰੀ ਦੁਨੀਆ ਦਾ ਹਾਂ।

ਚਿਤ੍ਰਾ: ਦੁਨੀਆ ਠੀਕ ਤੁਹਾਡੀ ਹੈ – ਤੇ ਇਹ ਜਨੂੰਨੀ ਤੁਹਾਡੇ ਹੋ ਜਾਣਗੇ – ਇਹਨਾਂ ਦਾ ਰਾਜ ਹੁਣ ਦਿਨਾਂ ਦਾ ਹੀ ਪ੍ਰਾਹੁਣਾ ਹੈ।

ਹਿਰਦੇ ਨਾਥ: ਇਹ ਗੱਲ ਮੈਂ ਨਹੀਂ ਸਮਝਿਆ – ਅਜੇ ਤੇ ਇਹ ਬੜੇ ਜ਼ੋਰਾਂ ਵਿਚ ਹਨ। ਮੇਰੀ ਸਾਰੀ ਬਰਾਦਰੀ ਨੇ ਸਮਝੌਤੇ ਲਈ ਮਰਿਆਦੀਆਂ ਦੇ ਤਰਲੇ ਕੀਤੇ ਹਨ – ਮਣੀਆ ਜੀ ਦੇ ਮਾਪੇ ਵੀ ਮੰਨਣ ਨੂੰ ਤਿਆਰ ਹਨ ਪਰ ਇਹ ਜਨੂੰਨੀ ਕਹਿੰਦੇ ਹਨ ਕਿ ਦੁਨੀਆ ਪਲਟ ਜਾਏ ਪਰ ਮਰਿਆਦੀਆਂ ਦੀ ਕੁੜੀ ਰੀਤੀਏ ਦੇ ਘਰ ਨਹੀਂ ਦੇਣੀ।

ਚਿਤ੍ਰਾ: ਇਹਨਾਂ ਨੂੰ ਹਾਰ ਹੋਵੇਗੀ।

ਹਿਰਦੇ ਨਾਥ: ਅਦਾਲਤ ਦਾ ਫ਼ੈਸਲਾ ਤੇ ਸਾਡੇ ਵਿਰੁਧ ਹੁੰਦਾ ਜਾਪਦਾ ਹੈ। ਵਕੀਲ ਕਹਿੰਦਾ ਸੀ, ਉਹਨਾਂ ਦੀਆਂ ਸ਼ਹਾਦਤਾਂ ਬੜੀਆਂ ਜ਼ਬਰਦਸਤ ਹਨ।

ਚਿਤ੍ਰਾ: ਪਰ ਹੁਣ ਅਸੀ ਏਸ ਗੱਲ ਦਾ ਆਪੀਂ ਫੈਸਲਾ ਕਰਨ ਵਾਲੇ ਹਾਂ।

ਹਿਰਦੇ ਨਾਥ: ਉਹ ਕੀ ?

ਚਿਤ੍ਰਾ: ਜਿੰਨੇ ਸ਼ਹਿਰਾਂ ਪਿੰਡਾਂ ਵਿਚ ਸਾਡੀ ਨੌਜਵਾਨ ਤਹਿ-ਰੀਕ ਹੈ, ਉਹਨਾਂ ਰਲ ਕੇ ਏਸ ਮਜ਼੍ਹਬੀ ਜਨੂੰਨ ਦੇ ਖ਼ਿਲਾਫ਼ ਇਕ ਜਹਾਦ ਖੜਾ ਕਰ ਦੇਣਾ ਹੈ। ਉਹ ਜਮ੍ਹਾਂ ਹੋ ਰਹੇ ਹਨ। ਉਹ ਅਜ ਸਾਰੇ ਏਥੇ ਪੁੱਜਣਗੇ, ਉਹ ਥਾਂ ਥਾਂ ਲੈਕਚਰ ਕਰਦੇ ਆ ਰਹੇ ਹਨ। ਉਹਨਾਂ ਏਥੇ ਹਰ ਪਲੈਟ-ਫਾਰਮ ਤੋਂ ਆਵਾਜ਼ ਉਠਾਣੀ ਹੈ। ਮਰਿਆਦੀਏ ਨੌਜਵਾਨ ਮਰਿਆਦਾ ਸਮਾਜ ਦੇ ਮਹਾਂ-ਮੰਦਰ ਵਿਚ ਜਾ ਕੇ ਜ਼ਬਰਦਸਤ ਮੰਗ ਕਰਨਗੇ।

ਹਿਰਦੇ ਨਾਥ: ਤੁਹਾਨੂੰ ਇਹ ਖ਼ਬਰ ਕਿਸ ਦਿਤੀ ਹੈ ?

ਚਿਤ੍ਰਾ: ਮੇਰੇ ਪਤੀ ਜੀ ਪਰਸੋਂ ਦੇ ਏਸੇ ਲਈ ਗਏ ਹੋਏ ਹਨ।

ਹਿਰਦੇ ਨਾਥ: ਪਰ ਚਿਤ੍ਰਾ ਜੀ, ਇਹ ਯਾਦ ਰਹੇ ਕਿ ਜੇ ਤਸ਼ੱਦਦ ਹੋ ਗਿਆ ਤਾਂ ਸਾਡੀ ਸਾਰੀ ਤਹਿਰੀਕ ਵੀਹ ਵਰ੍ਹੇ ਪਿਛੇ ਪੈ ਜਾਇਗੀ। ਤਸ਼ੱਦਦ ਬਿਨਾਂ ਵੀ ਮੁਕੰਮਲ ਜਿੱਤ ਹੋ ਸਕਦੀ ਹੈ।

ਚਿਤ੍ਰਾ: ਪਤੀ ਜੀ ਤੇ ਮੈਂ ਏਸ ਐਜੀਟੇਸ਼ਨ ਦੀ ਅਗਵਾਈ

ਕਰ ਰਹੇ ਹਾਂ – ਤੇ ਜਿਹੜੀ ਆਸ ਤੁਸੀ ਸਾਥੋਂ ਰੱਖੋਗੇ, ਓਹ ਅਪੂਰਨ ਨਹੀਂ ਰਹੇਗੀ।

ਹਿਰਦੇ ਨਾਥ: ਕੀ ਮਣੀਆਂ ਜੀ ਨੂੰ ਏਸ ਗੱਲ ਦੀ ਖਬਰ ਹੈ ?

ਚਿਤ੍ਰਾ: ਮੇਰਾ ਖ਼ਿਆਲ ਸੀ ਜਦ ਮਾਮਲਾ ਪੱਕ ਜਾਏ ਤਾਂ ਓਹਨਾਂ ਨੂੰ ਦੱਸਾਂ। ਕਲ੍ਹ ਮੈਨੂੰ ਖਬਰ ਮਿਲੀ ਹੈ ਕਿ ਸਾਡੇ ਸਾਰੇ ਮੈਂਬਰ ਏਸ ਮਤੇ ਉਤੇ ਪਹੁੰਚ ਗਏ ਹਨ ਕਿ ਜਾਂ ਜਨੂੰਨੀਆਂ ਨੂੰ ਮੰਦਰਾਂ ਵਿਚੋਂ ਕੱਢਕੇ ਅਸਲੀ ਧਰਮੀਆਂ ਦੇ ਹੱਥ ਧਰਮ ਦੀ ਵਾਗ ਡੋਰ ਦਿੱਤੀ ਜਾਏ, ਤੇ ਜਾਂ ਸਾਰੇ ਸਾਡੇ ਮੈਂਬਰ ਮਜ਼੍ਹਬ ਨਾਲੋਂ ਵਖਰੇ ਹੋਣ ਦਾ ਐਲਾਨ ਕਰ ਦੇਣਗੇ।

ਹਿਰਦੇ ਨਾਥ: ਮਣੀਆਂ ਜੀ ਇਹ ਸੁਣਕੇ ਬੜੇ ਖ਼ੁਸ਼ ਹੁੰਦੇ।

ਚਿਤ੍ਰਾ: ਮੈਂ ਅੱਜ ਉਹਨਾਂ ਨੂੰ ਦੱਸਣਾ ਤੇ ਸੀ ਪਰ ਉਹ ਅੱਜ ਕੁਝ ਵੀ ਸੁਣ ਨਹੀਂ ਸਨ ਸਕਦੇ – ਉਹਨਾਂ ਮੇਰੇ ਨਾਲ ਕੋਈ ਗੱਲ ਨਹੀਂ ਕੀਤੀ – ਬਸ "ਲਹੂ-ਲੁਹਾਨ" ਦਾ ਸ਼ਬਦ ਬਾਰ ਬਾਰ ਬੋਲਦੇ ਤੇ ਛਾਤੀ ਵਿਚ ਹੱਥ ਪਾਂਦੇ ਸਨ।

ਹਿਰਦੇ ਨਾਥ: ਮੈਨੂੰ ਏਸ ਗੱਲ ਦੀ ਬੜੀ ਚਿੰਤਾ ਹੈ – ਤੁਸੀ ਅੱਜ ਉਹਨਾਂ ਦਾ ਖਾਸ ਧਿਆਨ ਰੱਖਣਾ, ਉਹਨਾਂ ਦੇ ਮਨ ਵਿਚ ਕੋਈ ਖ਼ਤਰਨਾਕ ਇਰਾਦਾ ਜਾਪਦਾ ਹੈ।

ਚਿਤ੍ਰਾ: ਓਸ ਵੇਲੇ ਦਾ ਮੈਨੂੰ ਵੀ ਹੋਰ ਕੁਝ ਨਹੀਂ ਸੁਝਦਾ– ਉਹਨਾਂ ਦੀਆਂ ਕਰੋਧ ਨਾਲ ਲਿਸ਼ਕਦੀਆਂ ਨਿਡਰ ਅੱਖਾਂ ਮੇਰੀਆਂ ਅੱਖਾਂ ਅੱਗੋਂ ਪਰ੍ਹਾਂ ਨਹੀਂ ਹਟ-ਦੀਆਂ – ਗੱਲਾਂ ਮੈਂ ਤੁਹਾਡੇ ਨਾਲ ਕਰਦੀ ਹਾਂ ਪਰ ਮੇਰੇ ਕੰਨਾਂ ਵਿਚ ਉਹਨਾਂ ਦੇ ਸ਼ਬਦ ਹੀ ਗੂੰਜ ਰਹੇ ਹਨ: "ਮੈਂ ਏਸ ਜਬਰ ਨੂੰ ਲਹੂ ਲੁਹਾਨ ਕਰ ਦਿਆਂਗੀ।"

ਹਿਰਦੇ ਨਾਥ: ਮੈਨੂੰ ਆਪਣੀ ਚਿੰਤਾ ਤੇ ਰਤਾ ਨਹੀਂ, ਜਿਹਲ ਵਿਚ ਵੀ ਮੈਂ ਖ਼ੁਸ਼ ਰਹਿ ਸਕਦਾ ਹਾਂ – ਮੈਂ ਕਈ ਵਾਰੀ ਮਰਜ਼ੀ ਨਾਲ ਜਿਹਲ ਜਾਣ ਦੀ ਖ਼ਾਹਿਸ਼ ਕੀਤੀ ਹੈ – ਮੈਂ ਕੈਦੀਆਂ ਦੀ ਦਸ਼ਾ ਵਿਚ ਰਹਿ ਕੇ ਵੇਖਣਾ ਚਾਹੁੰਦਾ ਹਾਂ – ਮੈਂ ਧਿਰਕਾਰੇ ਜਾਣ ਦੀ ਪੀੜ ਮਹਿਸੂਸ ਕਰਨਾ ਚਾਹੁੰਦਾ ਹਾਂ – ਪਰ ਮਣੀਆਂ ਜੀ ਵਲੋਂ ਬੜਾ ਡਰ ਲਗਦਾ ਹੈ। ਮਣੀਆਂ ਜਬਰ ਹੇਠਾਂ ਨਾ ਝੁਕ ਸਕਦੀ ਹੈ, ਨਾ ਜਬਰ ਸਹਾਰ ਸਕਦੀ ਹੈ।

ਚਿਤ੍ਰਾ: ਮੈਨੂੰ ਬੜੀ ਆਸ ਹੈ, ਕਲ੍ਹ ਫ਼ੈਸਲੇ ਤੋਂ ਪਹਿਲਾਂ ਹੀ ਕੋਈ ਚੰਗਾ ਸਿੱਟਾ ਨਿਕਲ ਜਾਇਗਾ – ਜਵਾਨ ਤੁਲੇ ਪਏ ਹਨ।

ਹਿਰਦੇ ਨਾਥ: ਪਰ ਜੇ ਕਾਨੂੰਨ ਦੀ ਮਦਦ ਨਾਲ ਇਨਸਾਫ਼ ਦੀ ਆਵਾਜ਼ ਚੁਪ ਕਰਾ ਦਿਤੀ ਗਈ, ਤਾਂ......

ਚਿਤ੍ਰਾ: ਪਤੀ ਜੀ ਆਂਹਦੇ ਸਨ, ਕਿ ਕੁਝ ਵੀ ਹੋ ਜਾਏ, ਹੁਣ ਇਨਸਾਫ਼ ਦਾ ਖ਼ੂਨ ਨਹੀਂ ਹੋਣ ਦੇਣਾ। ਜੇ ਉਹ ਬਨਾਉਟੀ ਖੌਂਦ ਝੂਠੀ ਗਵਾਹੀ ਲਈ ਖਰੀ-ਦਿਆ ਜਾ ਸਕਦਾ ਹੈ ਤਾਂ ਅਸੀਂ ਉਹਨੂੰ ਸੱਚ ਬੋਲਣ ਲਈ ਖ਼ਰੀਦ ਲਵਾਂਗੇ – ਸਾਡੇ ਕੋਲ ਵੀ ਧਨ ਦੀ ਘਾਟ ਨਹੀਂ।

ਹਿਰਦੇ ਨਾਥ: ਇਹ ਉਹਨਾਂ ਨੂੰ ਮਾੜੀ ਨਹੀਂ ਸੁਝੀ – ਪਰ ਸ਼ੈਦ ਜੇ ਉਹ ਵੀ ਕੋਈ ਜਨੂੰਨੀ ਹੋਵੇ ਤਾਂ ਸੱਚ ਲਈ ਖ਼ਰੀਦਿਆ ਨਾ ਜਾ ਸਕੇ।

ਚਿਤ੍ਰਾ: ਪਤੀ ਜੀ, ਉਹਨੂੰ ਟੋਹ ਬੈਠੇ ਹਨ। ਪਰ ਹੁਣ ਮੈਨੂੰ ਆਗਿਆ ਦਿਓ, ਮੈਂ ਹਰ ਘੜੀ ਖ਼ਬਰਾਂ ਉਡੀਕ ਰਹੀ ਹਾਂ।

ਹਿਰਦੇ ਨਾਥ: (ਆਪਣੇ ਦੋਹਾਂ ਹਥਾਂ ਵਿਚ ਚਿਤ੍ਰਾ ਦੇ ਨਮਸਕਾਰ ਲਈ ਜੁੜੇ ਹਥ ਘੁਟ ਕੇ) ਚਿਤ੍ਰਾ ਜੀ, ਜਾਓ – ਪਰ ਮੈਨੂੰ ਫੇਰ ਵੀ ਮਣੀਆ ਜੀ ਦੀ ਹਾਲਤ ਦਾ ਪਤਾ ਦੇਣਾ।

(ਚਿਤ੍ਰਾ ਦੇ ਨਾਲ ਬਾਹਰ ਜਾਂਦਾ ਹੈ)

---

# ਝਾਤੀ ਸਤਵੀਂ



ਮਰਿਆਦਾ ਸਮਾਜ ਦੇ ਮਹਾਂ ਮੰਦਰ ਵਿਚ ਇਕ ਵਡਾ ਇਕੱਠ। ਇਕ ਸਿਆਨੇ ਬਜ਼ੁਰਗ ਪ੍ਰਧਾਨ ਹਨ ਤੇ ਇਕ ਦੂਜੇ ਬਜ਼ੁਰਗ ਲੈਕਚਰ ਦੇ ਰਹੇ ਹਨ। ਲੈਕਚਰ ਦਾ ਵਿਸ਼ਾ "ਨੌਜਵਾਨਾਂ ਦੀ ਧਰਮ ਤੋਂ ਵਧਦੀ ਬੇ-ਮੁਖਤਾ" ਹੈ।

ਪਰਧਾਨ: ਆਪ ਨੇ ਮਹਾਂ-ਗਿਆਨੀ ਜੀ ਦਾ ਵਿਦਵਤਾ ਭਰਿਆ ਵਖਿਆਨ ਸਰਵਨ ਕੀਤਾ ਹੈ। ਸਾਡੇ ਪੜ੍ਹੇ ਲਿਖੇ ਮੁੰਡਿਆਂ ਕੁੜੀਆਂ ਦਾ ਹਾਲ ਠੀਕ ਚਿੰਤਾ ਯੋਗ ਹੋ ਗਿਆ ਹੈ। ਕੋਈ ਨੌਜਵਾਨ ਸਵੇਰੇ ਮਹਾਂ-ਮੰਦਰ ਵਿਚ ਨਹੀਂ ਆਉਂਦਾ, ਪਾਠ ਪੂਜਾ ਬਾਰੇ ਖੁਲ੍ਹੀ ਅਸ਼ਰਧਾ ਹੈ। ਪੁਰਾਣੀ ਮਰਿਆਦਾ ਨੂੰ ਬੰਧਨ ਆਖਿਆ ਜਾਂਦਾ ਹੈ। ਵਿਆਹਾਂ ਬਾਬਤ ਕੁੜੀਆਂ ਮੁੰਡੇ ਆਪੀਂ ਗੱਲਾਂ ਕਰ ਲੈਂਦੇ ਹਨ। ਸਿਆਣੇ ਭਰਾਓ, ਅਜੇ ਵੇਲਾ ਹੈ, ਆਪਣੇ

ਬੱਚਿਆਂ ਨੂੰ ਸਿੱਧੇ ਰਾਹ ਮੋੜ ਲਿਆਓ, ਨਹੀਂ ਤੇ ਸਭ ਧਰਮ ਸ਼ਰਮ ਦੀ ਇਮਾਰਤ ਢੈ ਢੇਰੀ ਹੋਣ ਵਾਲੀ ਹੈ।

ਸੰਗਤਵਿਚੋਂਇਕ: ਸਾਰਾ ਕਸੂਰ ਗਰੇਜੀ ਦਾ ਏ, ਏਸ ਗਰੇਜੀ ਨੇ ਸਾਡੇ ਮੁੰਡੇ ਕਰਾਣੀ ਬਣਾ ਦਿਤੇ ਨੇ।

" ਦੂਜਾ: ਤੇ ਹੁਣ ਤੁਸਾਂ ਕੁੜੀਆਂ ਦੇ ਵੀ ਕਾਲਜ ਖੋਲ੍ਹ ਦਿਤੇ ਨੇ – ਉਹ ਐਉਂ ਪਈਆਂ ਫਿਰਦੀਆਂ ਨੇ ਜੀਕਰ ਮੇਮਾਂ ਕਿਤੋਂ ਉਤਰੀਆਂ ਨੇ – ਮਾਂ ਪਿਉ ਨੂੰ ਤੇ ਟਿਚ ਕਰ ਕੇ ਵੀ ਨਹੀਂ ਜਾਣਦੀਆਂ।

" ਤੀਜਾ: ਇਹ ਹੈ ਤੇ ਠੀਕ ਕਿ ਬਹੁਤੀ ਬੇਮੁਖਤਾ ਅੰਗਰੇਜ਼ੀ ਪੜ੍ਹਿਆਂ ਵਿਚ ਹੀ ਹੈ, ਪਰ ਅੰਗਰੇਜ਼ੀ ਸਕੂਲਾਂ ਕਾਲਜਾਂ ਨੂੰ ਏਸ ਮਹਾਂ-ਮੰਦਰ ਵਲੋਂ ਸਹਾਇਤਾ ਕਿਉਂ ਦਿਤੀ ਜਾਂਦੀ ਹੈ ?

" ਚੌਥਾ: ਬਿਲਕੁਲ ਬੰਦ ਹੋਣੀ ਚਾਹੀਦੀ ਹੈ।

ਪਰਧਾਨ: ਪਰ ਇਹ ਸਕੂਲ ਬੰਦ ਕੀਤਿਆਂ ਅਸੀਂ ਰਾਜ ਦਰਬਾਰ ਵਿਚ ਪਿਛੇ ਰਹਿ ਜਾਵਾਂਗੇ, ਅਗੇ ਜਦੋਂ ਅਸੀ ਕੋਈ ਵਡੀ ਨੌਕਰੀ ਮਰਿਆਦੀਆਂ ਲਈ ਮੰਗਦੇ ਹਾਂ ਤਾਂ ਸਰਕਾਰ ਆਂਹਦੀ ਹੈ, ਕੋਈ ਤੁਹਾਡੇ ਵਿਚ ਯੋਗ ਆਦਮੀ ਨਹੀਂ।

ਪੰਜਵਾਂ: ਫੇਰ ਕੀਤਾ ਕੀ ਜਾਏ ? ਅੰਗਰੇਜ਼ੀ ਬਿਨਾਂ ਤੁਸੀ

ਆਂਹਦੇ ਹੋ ਕੰਮ ਨਹੀਂ ਸਰਦਾ ਤੇ "ਅੰਗਰੇਜ਼ੀ ਅੰਦਰ ਧਰਮ ਬਾਹਰ" ਵਾਲੀ ਹਾਲਤ ਤੁਸਾਂ ਵੇਖ ਹੀ ਲਈ ਹੈ।

ਮਹਾਂ ਗਿਆਨੀ: ਮੈਂ ਏਹ ਮਤਾ ਪੇਸ਼ ਕਰਦਾ ਹਾਂ ਕਿ ਇਕ ਸੌ ਇਕ ਪਾਠ ਵਡੇ ਤੇ ਸਵਾ ਲਖ ਛੋਟੇ ਘਰਘਰ ਵਿਚ ਕੀਤੇ ਜਾਣ, ਹਵਨ ਹੋਵੇ, ਪਰਸ਼ਾਦ ਹੋਣ, ਪ੍ਰਾਰਥਨਾ ਹੋਣ। ਫੇਰ ਵੇਖੋ ਕੀਕਰ ਵਾਯੂ-ਮੰਡਲ ਸੁਧਰਦਾ ਹੈ — ਵਿਘਨ ਸਾਰਾ ਇਹੀ ਹੈ ਕਿ ਸ਼ਬਦ ਦਾ ਉਚਾਰਨ ਸਾਡੇ ਵਿਚ ਘਟ ਗਿਆ ਹੈ।

ਇਕ ਨੌਜਵਾਨ: ਇਹ ਕੋਈ ਇਲਾਜ ਨਹੀਂ — ਜਿਹੜੀਆਂ ਦੋ ਘੜੀਆਂ ਕਿਸੇ ਕੋਲ ਏਸ ਔਖੇ ਜ਼ਮਾਨੇ ਵਿਚ ਵਿਹਲੀਆਂ ਨਿਕਲ ਵੀ ਆਉਣ, ਉਹ ਤੁਸੀਂ ਏਸ ਤੋਤੇ-ਪੂਜਾ ਵਿਚ ਖਪਾ ਦੇਂਦੇ ਹੋ। ਤਦੇ ਸਰਕਾਰ ਤੁਹਾਡੇ ਉਤੇ ਖ਼ੁਸ਼ ਹੈ — ਨਾ ਕਿਸੇ ਕੋਲ ਦੋ ਘੜੀਆਂ ਵਿਹਲੀਆਂ ਹੋਣ, ਨਾ ਕੋਈ ਸਿਆਣੀ ਵਿਚਾਰ ਫੁਰੇ ਤੇ ਨਾ ਸਰਕਾਰ ਔਖੀ ਹੋਵੇ।........"

ਮਹਾਂ ਗਿਆਨੀ: ਬਹਿ ਜਾ — ਬਹਿ ਜਾ — ਨਾਸਤਕ, ਬੇਮੁਖ—

ਕਈ ਅਵਾਜ਼ਾਂ: ਕਿਉਂ ਬਹਿ ਜਾਏ — ਇਹਨੂੰ ਬੋਲਣ ਦਾ ਹੱਕ ਵੀ ਓਨਾਂ ਹੀ ਹੈ, ਜਿੰਨਾਂ ਤੁਹਾਨੂੰ।

ਪਰਧਾਨ: ਸ਼ਾਂਤੀ — ਸ਼ਾਂਤੀ! ਹਰ ਕੋਈ ਬੋਲ ਸਕਦਾ ਹੈ, ਪਰ

ਮਰਿਆਦਾ ਨਾਲ।

ਨੌਜਵਾਨ: ਮਰਿਆਦਾ ਮੈਂ ਤੋੜੀ ਹੈ ਜਾਂ ਮਹਾਂ ਗਿਆਨੀ ਜੀ ਨੇ?

ਮਹਾਂ ਗਿਆਨੀ: (ਬੜੇ ਕ੍ਰੋਧ ਵਿਚ) ਬਿਠਾ ਦਿਓ-ਫਗੜਕੇ ਬਿਠਾ ਦਿਓ ਮਰਯਾਦਾ ਦਾ ਸਾਲਾ ਨਾ ਹੋਵੇ ਸੀਏ।

ਅਵਾਜ਼ਾਂ: ਗਿਆਨੀ ਜੀ ਉਤੇ ਦੰਡ ਲੱਗਣਾ ਚਾਹੀਦਾ ਹੈ।

ਪ੍ਰਧਾਨ: ਗਿਆਨੀ ਜੀ! ਆਪ ਬਿਰਾਜ ਜਾਓ। ਕਾਹਲੇ ਨਾ ਪਵੋ, ਸੰਗਤ ਵਿਚ ਸਭ ਨੂੰ ਬੋਲਣ ਦਾ ਅਧਿਕਾਰ ਹੈ ਆਖੋ ਸਜਨ ਜੀ ਤੁਸੀਂ ਕੀਹ ਆਖਦੇ ਹੋ?

ਨੌਜਵਾਨ: ਪ੍ਰਧਾਨ ਸਾਹਿਬ, ਮੈਂ ਆਪਦਾ ਧੰਨਵਾਦੀ ਹਾਂ, ਇਸ ਇਕੱਤ੍ਰਤਾ ਦਾ ਵਿਸ਼ਾ ਨੌਜਵਾਨਾਂ ਦੀ ਵਰਤਮਾਨ ਦਸ਼ਾ ਹੈ। ਮੈ ਸੰਗਤ ਦਾ ਇਕ ਨੌਜਵਾਨ ਬੱਚਾ ਹਾਂ, ਹਜ਼ਾਰਾਂ ਨੌਜਵਾਨਾਂ ਦਾ ਚੁਣਿਆਂ ਹੋਇਆ ਨਮਾਇੰਦਾ ਵੀ ਹਾਂ, ਮਰਿਆਦੀ ਪਿਤਾ ਦਾ ਪੁੱਤਰ ਹਾਂ, ਮਰਿਆਦਾ ਰੂਪ ਵਿਚ ਹਾਂ। ਮੈਂ ਸਮਝਦਾ ਹਾਂ ਮੇਰੀਆਂ ਰੁਚੀਆਂ ਸ਼ੁਰੂ ਤੋਂ ਚੰਗੇ ਪਾਸੇ ਰਹੀਆਂ ਹਨ, ਮਾੜੀ ਕੋਈ ਗਲ ਮੈਨੂੰ ਕਦੇ ਚੰਗੀ ਨਹੀਂ ਲਗੀ। ਮੈਂ ਹਕ ਜਾਣ ਕੇ ਮੰਗਦਾ ਹਾਂ ਕਿ ਤੁਸੀ ਤੇ ਸੰਗਤ ਮੇਰੇ ਦਿਲ ਨੂੰ ਅਜ ਫੋਲੋ, ਜੋ ਇਹਦੇ ਵਿਚ ਮਾੜਾ ਹੈ ਕਢ ਸੁਟੋ, ਪਰ ਮੇਰੀਆਂ ਸਚੀਆਂ ਔਕੜਾਂ ਨੂੰ ਦਿਲ ਲਾਕੇ ਸੁਣੋ–

ਅਵਾਜ਼ਾਂ: ਜ਼ਰੂਰ ਸੁਣਾਂਗੇ, ਦਿਲ ਖੋਹਲਕੇ ਆਖੋ।

ਮਹਾਂ ਗਿਆਨੀ: ਇਹਦੀਆਂ ਗਲਾਂ ਸੁਣੀਆਂ ਜੇ ਤਾਂ ਅਗੇ ਇਹਨਾਂ ਨੂੰ ਰੋਂਦੇ ਸਾਓ, ਫੇਰ ਆਪਣੇ ਆਪਨੂੰ ਵੀ ਰੋਵੋਗੇ।

ਪਰਧਾਨ: ਗਿਆਨੀ ਜੀ ਬਿਰਾਜ ਜਾਓ, ਕਿਰਪਾ ਕਰੋ, ਮੇਰੀ ਬੇਨਤੀ ਹੈ (ਗਿਆਨੀ ਜੀ ਬਹਿ ਜਾਂਦੇ ਹਨ) ਬੋਲੋ ਭਰਾਤਾ ਜੀ ਬੋਲੋ।

ਨੌਜਵਾਨ: ਮੈਂ ਸਨਿੰਮਰ ਆਖਦਾ ਹਾਂ ਕਿ ਮੈਂ ਕਿਸੇ ਮਾੜੀ ਸੁਹਬਤ ਵਿਚ ਨਹੀਂ ਪਿਆ। ਝੂਠ ਆਖਣੋਂ, ਦਿਲ ਦੁਖਾਣੋਂ, ਕਿਸੇ ਦਾ ਹਕ ਲੈਣੋਂ ਮੇਰੀ ਆਤਮਾ ਕੰਬਦੀ ਹੈ। ਕਰਨ-ਕਰਾਵਨ ਹਾਰ ਵਿਚ ਭਰੋਸਾ ਮੇਰਾ ਕਦਮ ਕਦਮ ਉਤੇ ਵਧਦਾ ਜਾਂਦਾ ਹੈ, ਕੋਈ ਜੀਊਂਦੀ ਇਸਤਰੀ ਮੇਰੇ ਆਚਾਰ ਉਤੇ ਸੱਚਾ ਦੂਸ਼ਨ ਨਹੀਂ ਲਾ ਸਕਦੀ। ਫੇਰ ਮੈਨੂੰ ਕਿਉਂ ਬੇ-ਮੁਖ ਤੇ ਮਹਾਂ-ਗਿਆਨੀ ਜੀ ਦੇ ਕਰੋਧ ਨੂੰ ਵੀ ਕਿਉਂ ਧਾਰਮਕ ਸਮਝਿਆ ਜਾਂਦਾ ਹੈ?— ਮੈਂ ਪੁਛਦਾ ਹਾਂ?

ਮਹਾਂ ਗਿਆਨੀ: ਕਿਉਂਕਿ ਤੁਸੀ ਕੱਚੀਆਂ ਬਾਣੀਆਂ ਪੜ੍ਹਦੇ ਹੋ ਤੇ ਧੁਰੋਂ ਆਈ ਮਰਿਆਦਾ ਨੂੰ ਅੱਖਰ ਅੱਖਰ ਪੂਰਾ ਨਹੀਂ ਕਰਦੇ।

ਨੌਜਵਾਨ: ਇਹ ਕਸੂਰ ਮੇਰੇ ਬਜ਼ੁਰਗਾਂ ਦਾ ਹੈ, ਜਿਨ੍ਹਾਂ

ਕੱਚੀਆਂ ਬਾਣੀਆਂ ਦੇ ਕਾਲਜ ਖੋਹਲ ਧਰੇ ਹਨ ਤੇ ਪੱਕੀ ਬਾਣੀ ਲਈ ਕੋਈ ਚੱਜ ਦਾ ਸਕੂਲ ਵੀ ਨਹੀਂ, ਕੱਚੀਆਂ ਬਾਣੀਆਂ ਦੇ ਪ੍ਰੋਫੈਸਰਾਂ ਨੂੰ ਸੈਂਕੜੇ ਰੁਪੈ ਤਨਖਾਹ ਦੇਂਦੇ ਹੋ, ਤੇ ਪੱਕੀਆਂ ਬਾਣੀਆਂ ਦੇ ਪੜ੍ਹਾਨ ਵਾਲਿਆਂ ਨੂੰ ਦੋ ਵੇਲੇ ਟਬਰ ਦੀ ਰੋਟੀ ਵੀ ਨਹੀਂ ਦੇਂਦੇ। ਫੇਰ ਮੈਂ ਪੁਛਦਾ ਹਾਂ ਕਿ ਤੁਹਾਡੇ ਆਪਣੇ ਕਸੂਰ ਲਈ ਮੈਨੂੰ ਕਿਉਂ ਬੇ-ਮੁਖ ਆਖਿਆ ਜਾਂਦਾ ਹੈ। ਮੇਰਾ ਦਿਲ ਕਹਿੰਦਾ ਹੈ ਕਿ ਮੈਂ ਚੰਗਾ ਆਦਮੀ ਹਾਂ ਤੇ ਚੰਗੇ ਸਲੂਕ ਦਾ ਹਕਦਾਰ ਹਾਂ। ਜੇ ਮੰਦਾ ਹਾਂ, ਤਾਂ ਤੁਹਾਡੀ ਦਿੱਤੀ ਵਿਦਿਆ ਨਾਲ ਮੰਦਾ ਬਣਿਆ ਹਾਂ—ਕਸੂਰ ਤੁਹਾਡਾ ਹੈ, ਮੇਰਾ ਨਹੀਂ।

ਮਹਾਂ ਗਿਆਨੀ: ਤੂੰ ਮਰਿਆਦਾ ਵਿਚ ਪੂਰਾ ਨਹੀਂ।

ਨੌਜਵਾਨ: ਸ਼ਾਇਦ ਨਾ ਹੋਵਾਂ, ਪਰ ਜੋ ਕੁਝ ਜਾਣਨ ਦਾ ਮੌਕਾ ਮੈਨੂੰ ਦਿਤਾ ਗਿਆ ਹੈ, ਜੇ ਇਹ ਸਾਰਿਆਂ ਨੂੰ ਦਿਤਾ ਜਾਏ, ਤਾਂ ਯਕੀਨਨ ਸਾਰੇ ਮੇਰੇ ਵਰਗੇ ਹੋ ਜਾਣ। ਵਿਦਿਆ ਚਾਨਣ ਹੈ, ਅਵਿੱਦਿਆ ਹਨੇਰਾ ਹੈ। ਹਨੇਰੇ ਵਿਚ ਸਾਨੂੰ ਆਪਣਾ ਰੰਗ ਹੋਰ ਦਿਸਦਾ ਹੈ, ਚਾਨਣੇ ਵਿਚ ਖੜੋਤਾ ਕੀਕਰ ਕੋਈ ਹਨੇਰੇ ਖਿਆਲਾਂ ਦੀ ਹਾਮੀ ਭਰ ਸਕਦਾ ਹੈ।

ਮਹਾਂ ਗਿਆਨੀ: ਨਰਕਾਂ ਦਾ ਕੀੜਾ! ਪਿਓ ਪਿਤੰਬਰਾਂ ਦੇ ਖਿਆਲਾਂ

ਨੂੰ ਹਨੇਰੇ ਆਖਦਾ ਹੈ।

ਨੌਜਵਾਨ: ਹੋਰ ਕੀ ਆਖਾਂ – ਜਿਨ੍ਹਾਂ ਲੋਕਾਂ ਨੂੰ ਸਾਡੀ ਸਮਾਜ ਧਰਮ-ਮੂਰਤ ਸਮਝ ਕੇ ਮਥੇ ਟੇਕਦੀ ਹੈ, ਉਹਨਾਂ ਦੀ ਅਵਸਥਾ ਤੋਂ ਪਤਾ ਲਗਦਾ ਹੈ ਕਿ ਜਹਾਲਤ ਧਰਮ ਦੀ ਨੀਂਹ ਹੈ – ਤਾਂ ਫੇਰ ਹੋਰ ਸਾਧਨਾਂ ਦੀ ਕੀ ਲੋੜ ਹੈ – ਸਕੂਲ ਕਾਲਜ ਸਭ ਬੰਦ ਕਰ ਦਿਓ, ਜੇ ਅਸੀ ਨਹੀਂ ਤਾਂ ਸਾਡੀ ਉਲਾਦ ਮੁੜ ਧਰਮੀ ਹੋ ਜਾਇਗੀ।

ਮਹਾ ਗਿਆਨੀ: ਇਹੋ ਤੇ ਅਸੀ ਮੁੱਦਤਾਂ ਤੋਂ ਪਿਟ ਰਹੇ ਹਾਂ।

ਨੌਜਵਾਨ: ਤੁਸੀ ਤੇ ਜ਼ਰੂਰ ਇਹ ਪਿਟਦੇ ਹੋ, ਪਰ ਤੁਹਾਡੇ ਇਹ ਨੀਮ-ਧਰਮੇ ਰਾਜ-ਦਰਬਾਰੀ ਆਗੂ, ਜਿਹੜੇ ਹਨੇਰਿਓਂ ਬਾਹਰ ਤਾਂ ਆ ਗਏ ਹਨ, ਪਰ ਚਾਨਣੇ ਵਿਚ ਅਖਾਂ ਮੀਟਕੇ ਗੁਜ਼ਾਰਾ ਕਰਨਾ ਚਾਹੁੰਦੇ ਹਨ – ਇਹ ਯੂਨੀਵਸਟੀ ਬਣਾਨ ਲਈ ਅਪੀਲਾਂ ਕਰਦੇ ਹਨ।

ਪਟਧਾਨ: ਕਿਉਂਕਿ ਇਹਦੇ ਬਿਨਾਂ ਹੋਰ ਦਸਾਂ ਵਰ੍ਹਿਆਂ ਨੂੰ ਸਾਡੀ ਸਰਕਾਰੇ ਕੋਈ ਪੁਛ ਪ੍ਰਤੀਤ ਨਹੀਂ ਰਹੇਗੀ।

ਨੌਜਵਾਨ: ਪਰ ਇਹਨਾਂ ਦੇ ਹੁੰਦਿਆਂ ਇਹਨਾਂ ਵਿਚ ਪੜ੍ਹਾਈ ਜਾਂਦੀ ਅੰਗਰੇਜ਼ੀ ਤੇ ਸਾਇੰਸ ਦੇ ਹੁੰਦਿਆਂ ਹੋਰ ਦਸਾਂ ਵਰ੍ਹਿਆਂ ਵਿਚ ਤੁਹਾਡੀਆਂ ਸਾਰੀਆਂ ਦੀਆਂ

ਸਾਰੀਆਂ ਧਰਮ-ਮੂਰਤਾਂ ਦੀ ਉੱਕੀ ਪੁਛ ਪ੍ਰਤੀਤ ਨਹੀਂ ਰਹੇਗੀ।

ਮਹਾਂ ਗਿਆਨੀ: ਨਹੀਂ ਰਹੇਂਗਾ ਤੂੰ, ਤੇ ਨਹੀਂ ਰਹਿਣਗੇ ਤੇਰੇ ਗੁਰੂ ਮਾਰੇ ਸਾਥੀ – ਅਟੱਲ ਰਹੇਗਾ ਇਹ ਧਰਮ ਤੇ ਇਹਦੀਆਂ ਧਰਮ-ਮੂਰਤਾਂ।

ਨੌਜਵਾਨ: ਕੀ ਝੂਠ, ਅੰਨਿਆਂ, ਕਠੋਰਤਾ, ਜ਼ੁਲਮ ਅਟੱਲ ਰਹਿਣਗੇ ? ਕੀਹ ਇਹਨਾਂ ਨੂੰ ਹੀ ਤੁਸੀਂ ਧਰਮ ਸਮਝੀ ਬੈਠੇ ਹੋ ? – ਮੈਂ ਤੁਹਾਡਾ ਇਕ ਨਚੀਜ ਜਿਹਾ ਮੈਂਬਰ ਆਪਣੀ ਆਤਮਾ ਦੇ ਪੂਰੇ ਜ਼ੋਰ ਨਾਲ ਜਵਾਬ ਮੰਗਦਾ ਹਾਂ –

ਪਰਧਾਨ: ਤੁਹਾਡਾ ਕੀ ਨਾਮ ਹੈ ?

ਅਵਾਜ਼ਾਂ ਕੋਈ ਨਾਂ ਵੀ ਹੋਵੇ – ਤੁਸੀਂ ਕਹੋ ਜੀ – ਅਸੀਂ ਸੁਣ ਰਹੇ ਹਾਂ।

ਨੌਜਵਾਨ: ਮੇਰਾ ਨਾਮ ਚਿਤ੍ਰ-ਪਤ ਹੈ – ਮੇਰੇ ਤਨ ਮਨ ਵਿਚ ਏਸ ਮਰਿਆਦਾ ਦੇ ਮੋਢੀ-ਵਾਲਾਂ ਦੇ ਮੁਜਰਿਮਾਨਾਂ ਕਰਮਾਂ ਨੇ ਬਗਾਵਤ ਪੈਦਾ ਕਰ ਦਿੱਤੀ ਹੈ। ਮੇਰੇ ਨਾਲ ਹਜ਼ਾਰਾਂ ਮਰਆਦੀਏ ਨੌਜਵਾਨ ਹਨ ਜਿਹੜੇ ਅੱਜ ਆਪਦਾ ਜਵਾਬ ਮੰਗਣ ਆਏ ਹਨ – ਜੇ ਜਵਾਬ ਨਾਲ ਤਸੱਲੀ ਨਾ ਹੋਈ ਤਾਂ ਕਲ੍ਹ ਤੋਂ ਅਸੀ ਤੁਹਾਡੇ ਨਹੀਂ ਰਹਾਂਗੇ।

ਪਰਧਾਨ: ਓਹ ਕੀ ਸਵਾਲ ਹੈਜਿਦ੍ਹਾ ਉਤਰ ਤੁਸੀਂ ਚਾਹੁੰਦੇ ਹੋ ?

ਚਿਤ੍ਰ ਪਤ: ਕੀ ਝੂਠ, ਜ਼ੁਲਮ, ਅਨਿਆ, ਕਠੋਰਤਾ ਧਰਮ ਅਖਵਾ ਸਕਦੇ ਹਨ ?

ਅਵਾਜ਼ਾਂ: ਕਦਾਕਿਤ ਨਹੀਂ ।

ਚਿਤ੍ਰ ਪਤ: ਫੇਰ ਹਿਰਦੇ ਨਾਥ ਨੂੰ ਕਿਉਂ ਕੈਦ ਕਰਾਇਆ ਜਾ ਰਿਹਾ ਹੈ, ਬੇਕਸੂਰ ਪ੍ਰੀਤ-ਮਣੀ ਨੂੰ ਕਿਉਂ ਰੋਲਿਆ ਜਾ ਰਿਹਾ ਹੈ ?

ਮਹਾਂ ਗਿਆਨੀ: ਹਿਰਦੇ ਨਾਥ ਅਪਰਾਧੀ ਹੈ – ਇਕ ਵਿਆਹਤਾ ਇਸਤ੍ਰੀ ਦਾ ਛਲੀਆ ਹੈ।

ਚਿਤ੍ਰ ਪਤ: ਬਿਲਕੁਲ ਝੂਠ – ਬਿਲਕੁਲ ਝੂਠ !

ਪਰਧਾਨ: ਇਹ ਮੁਕੱਦਮਾ ਅਦਾਲਤ ਵਿਚ ਹੈ – ਇਹਦੇ ਉਤੇ ਏਸ ਤਰ੍ਹਾਂ ਦੀ ਬਹਿਸ ਨਹੀਂ ਹੋਣੀ ਚਾਹੀਦੀ।

ਚਿਤ੍ਰ ਪਤ: ਮੈਂ ਜ਼ੋਰ ਨਾਲ ਕਹਿੰਦਾ ਹਾਂ, ਕਿ ਇਨਸਾਫ਼ ਦੀ ਮੰਗ ਹਰ ਘੜੀ ਹਰ ਥਾਂ ਕੀਤੀ ਜਾ ਸਕਦੀ ਹੈ। ਅਸੀਂ ਕਦੇ ਸਹਾਰ ਨਹੀਂ ਸਕਦੇ ਕਿ ਸਾਡੀ ਮਰਿਆਦਾ ਝੂਠੀਆਂ ਗ੍ਵਾਹੀਆਂ ਦੇ ਕੇ ਬੇ ਕਸੂਰਿਆਂ ਦਾ ਜੀਵਨ ਬਰਬਾਦ ਕਰ ਦੇਵੇ ਤੇ ਫੇਰ ਵੀ ਧਰਮੀ ਦੀ ਧਰਮੀ ਅਖਵਾਂਦੀ ਰਹੇ। ਜੇ ਅਸੀਂ

ਇਹਦੇ ਵਿਚ ਹਾਂ ਤਾਂ ਕਿਸੇ ਖਿਆਲੋਂ ਵੀ ਜ਼ੁਲਮ ਕਰਨ ਦੀ ਆਗਿਆ ਨਹੀਂ ਦੇਵਾਂਗੇ।

ਮਹਾਂ ਗਿਆਨੀ ਤੇ ਕਈ ਆਵਾਜ਼ਾਂ: ਤੁਸੀਂ ਨਿਕਲ ਜਾਓ।

ਚਿਤ੍ਰ ਪਤ: ਮੈਂ ਸੰਗਤ ਦਾ ਫੈਸਲਾ ਸੁਣਨਾ ਚਾਂਹੁਦਾ ਹਾਂ।

ਅਵਾਜ਼ਾਂ: ਅਸੀਂ ਤੁਹਾਡੇ ਨਾਲ ਹਾਂ।

ਹੋਰ ਬਹੁਤੀਆਂ ਅਵਾਜ਼ਾਂ: ਤੁਸੀਂ ਨਿਕਲ ਜਾਓ – ਤੁਹਾਡੀ ਸਾਨੂੰ ਕੋਈ ਪਰਵਾਹ ਨਹੀਂ – ਅਸੀਂ ਆਪਣੀ ਜਮਾਤ ਵਿਚ ਕਮਜ਼ੋਰੀ ਨਹੀਂ ਆਉਣ ਦਿਆਂਗੇ, ਆਨ ਸ਼ਾਨ ਕਾਇਮ ਰੱਖਾਂਗੇ।

ਚਿਤ੍ਰ ਪਤ: ਪਰਧਾਨ ਸਾਹਿਬ, ਮੈਂ ਆਪ ਦੇ ਮੂੰਹੋਂ ਫੈਸਲਾ ਮੰਗਦਾ ਹਾਂ।

ਪਰਧਾਨ: ਕਾਹਦਾ ?

ਚਿਤ੍ਰ ਪਤ: ਕੀ ਸਾਡੀ ਮਰਿਆਦਾ ਆਪਣੀ ਗਲਤੀ ਮੰਨ ਕੇ ਹਿਰਦੇ ਨਾਥ ਵਾਲਾ ਮੁਕੱਦਮਾ ਵਾਪਸ ਲਏਗੀ ?

ਮਹਾਂ ਗਿਆਨੀ: ਹਰਗਿਜ਼ ਨਹੀਂ।

ਪਰਧਾਨ: ਗਿਆਨੀ ਜੀ, ਐਤਕੀਂ ਮੈਂ ਜ਼ੋਰ ਨਾਲ ਆਖਦਾ ਹਾਂ ਕਿ ਤੁਹਾਨੂੰ ਬਿਨਾ ਆਗਿਆ ਬੋਲਣਾ ਨਹੀਂ ਚਾਹੀਦਾ। (ਨੌਜਵਾਨ ਨੂੰ) ਮੈਂ ਐਸ ਵੇਲੇ ਇਹਦਾ

ਫ਼ੈਸਲਾ ਨਹੀਂ ਸੁਣਾ ਸਕਦਾ – ਪਰ ਅੱਜ ਰਾਤ ਨੂੰ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਬੁਲਾਕੇ ਸਵੇਰੇ ਆਪ ਨੂੰ ਦੱਸ ਸਕਾਂਗਾ।

ਚਿਤ੍ਰ ਪਤ: ਆਪਦੀ ਬੜੀ ਕ੍ਰਿਪਾ – ਪਰ ਮੈਂ ਇਹ ਖੋਹਲ ਕੇ ਦੱਸਣ ਦੀ ਆਗਿਆ ਚਾਹੁੰਦਾ ਹਾਂ, ਕਿ ਅਸਾਂ ਹਜ਼ਾਰਾਂ ਜਵਾਨਾਂ ਨੇ ਪ੍ਰਣ ਕਰ ਲਿਆ ਹੈ – ਤੇ ਇਹ ਜਵਾਨ ਓਹ ਹਨ ਜਿਨ੍ਹਾਂ ਦੇ ਹਿਰਦਿਆਂ ਵਿਚ ਕਿਸੇ ਆਦਰਸ਼ ਦੀ ਅਗਨੀ ਹੈ। ਕਰਨ ਕਰਾਵਨ-ਹਾਰ ਦੇ ਹਜ਼ੂਰ ਖਲੋ ਕੇ ਪ੍ਰਣ ਕੀਤਾ ਹੈ, ਕਿ ਮਜ਼ਬੀ ਜਨੂੰਨੀਆਂ ਦੇ ਹੱਥੋਂ ਸਭ ਸਿੰਘਾਸਣ ਖੋਹ ਲੈਣੇ ਹਨ, ਤੇ ਜਿਹੜਾ ਮੁਕਾਲਖ ਦਾ ਟਿੱਕਾ ਇਹਨਾਂ ਤੰਗ-ਦਿਲ,ਸੁਆਰਥੀ, ਤਅੱਸਬੀ,ਬਾਹਰੋਂ ਚਿੱਟੇ ਤੇ ਅੰਦਰੋਂ ਕਾਲਿਆਂ ਨੇ ਧਰਮ ਦੇ ਮੱਥੇ ਉਤੇ ਲਾ ਦਿੱਤਾ, ਹੈ, ਓਹ ਲੋੜ ਪਈ ਤਾਂ ਆਪਣੇ ਖ਼ੂਨ ਨਾਲ ਧੋ ਸੁਟਾਂਗੇ ਤੇ ਸਮਾਜਕ ਜ਼ਿੰਦਗੀ ਨੂੰ ਮੁੜ ਪਵਿੱਤ੍ਰ ਤੇ ਸੁਤੰਤ੍ਰ ਬਣਾਣ ਦਾ ਜਤਨ ਕਰਾਂਗੇ।

ਪਰਧਾਨ: ਮੈਂ ਸਭ ਕੁਝ ਸੁਣ ਲਿਆ ਹੈ।

ਚਿਤ੍ਰ ਪਤ: ਕਲ੍ਹ ਕਚਹਿਰੀ ਖੁਲ੍ਹਣ ਤੋਂ ਪਹਿਲਾਂ ਮੈਂ ਆਪ ਦੇ ਉੱਤਰ ਲਈ ਹਾਜ਼ਰ ਹੋਵਾਂਗਾ।

ਪਰਧਾਨ: ਬਹੁਤ ਹੱਛਾ ! (ਚਿਤਰ-ਪਤ ਤੁਰ ਪਿਆ ਤੇ ਉਹਦੇ ਨਾਲ ਕਈ ਜਵਾਨ ਵੀ ਉਠ ਕੇ ਚਲੇ ਗਏ)

ਇਹ ਇਕੱਤ੍ਰਤਾ ਹੁਣ ਸਮਾਪਤ ਹੈ। ਸਕੱਤ੍ਰ ਸਾਹਿਬ ਐਗਜ਼ੈਕਟਿਵ ਮੈਂਬਰਾਂ ਨੂੰ ਰਾਤੀਂ ਕਮੇਟੀ ਦੀ ਇਤਲਾਹ ਦੇਣ।

---

# ਝਾਤੀ ਅਠਵੀਂ



ਕਚਿਹਰੀ ਦੇ ਬਾਹਰ ਚੋੜੇ ਹਾਤੇ ਵਿਚ ਖਲਕਤ ਜੁੜੀ ਹੈ। ਰੀਤੀਏ ਮਰਿਆਦੀਏ ਥਾਂ ਥਾਂ ਝਗੜਦੇ ਨਜ਼ਰ ਆਉਂਦੇ ਹਨ। ਵਾਯੂ-ਮੰਡਲ ਬੜਾ ਭੜਕਿਆ ਹੋਇਆ ਹੈ। ਚਿਤ੍ਰ-ਪਤ ਤੇ ਉਸ ਦੇ ਸਾਥੀ ਝਗੜੇ ਮਿਟਾ ਰਹੇ ਹਨ। ਇਕ ਪਾਸਿਓਂ ਹਿਰਦੇ ਨਾਥ ਫਿਟਨ ਵਿਚੋਂ ਉਤਰਿਆ। ਓਹਦੇ ਬਹਾਦਰ ਦ੍ਰਿਸ਼ ਦਾ ਇਕ ਰੀਤੀਏ ਨੌਜਵਾਨ ਉਤੇ ਅਜਿਹਾ ਅਸਰ ਹੋਇਆ ਕਿ ਉਸਨੇ ਇਕ ਮਾੜੇ ਜਿਹੇ ਮਰਿਆਦੀਏ ਨੂੰ ਕੁੱਟ ਕਢਿਆ। ਹਿਰਦੇ ਨਾਥ ਨੇ ਬੜੇ ਜੋਸ਼ ਨਾਲ ਮਰਿਆਦੀਦੇ ਨੂੰ ਛੁੜਾ ਕੇ ਆਖਿਆ :

ਹਿਰਦੇ ਨਾਥ: ਤੁਸੀਂ ਗ਼ਲਤੀ ਉਤੇ ਸਾਉ ਜੇ ਮੈਨੂੰ ਰੀਤੀਆ ਸਮਝਕੇ ਮੇਰੀ ਅਯੋਗ ਹਮਦਰਦੀ ਕਰਦੇ ਹੋ – ਮੈਂ ਰੀਤੀਆ ਨਹੀਂ – ਰੀਤੀਏ ਵੀ ਉਤੇ ਹੀ ਗੁਮਰਾਹ ਹਨ ਜੇਡੇ ਮਰਿਆਦੀਏ। ਇਹ ਮੁਕੱਦਮਾ ਮੇਰਾ ਜ਼ਾਤੀ ਹੈ।

ਆਵਾਜ਼ਾਂ: ਨਹੀਂ, ਨਹੀਂ, ਭਾਈ-ਚਾਰਕ ਹੈ, ਜੇ ਤੁਸੀ

ਰੀਤੀਏ ਨਾ ਹੁੰਦੇ ਤਾਂ ਇਹ ਮੁਕੱਦਮਾ ਨਾ ਪੈਂਦਾ।

ਹਿਰਦੇ ਨਾਥ: ਪਰ ਮੈਂ ਰੀਤੀਆ ਹਾਂ ਨਹੀਂ – ਰੀਤੀਏ ਵੀ ਓਹੋ ਕੁਝ ਕਰਨਾ ਚਾਹੁੰਦੇ ਹਨ, ਜੋ ਮਰਿਆਦੀਏ – ਸਿਰਫ਼ ਕਈ ਵਾਰੀ ਕਮਜ਼ੋਰ ਹੋਣ ਕਰਕੇ ਕਰ ਨਹੀਂ ਸਕਦੇ – ਮੇਰੀ ਦੋਹਾਂ ਨਾਲ ਅਜੋੜਤਾ ਹੈ, ਮੈਂ ਦੋਹਾਂ ਨੂੰ ਇਹਨਾਂ ਦੀ ਵਰਤਮਾਨ ਸ਼ਕਲ ਵਿਚ ਮੁਕਿਆ ਦੇਖਣਾ ਚਾਹੁੰਦਾ ਹਾਂ। ਮੇਰੇ ਉੱਤੋਂ ਕੋਈ ਸਿਰ ਨਾ ਪਾੜੇ -- ਮੈਂ ਕੈਦ ਹੋ ਜਾਵਾਂ, ਮਰਿਆਦੀਏ ਮੈਨੂੰ ਕਤਲ ਕਰ ਦੇਣ – ਇਹ ਤੁਹਾਡਾ ਕਿਸੇ ਦਾ ਮਾਮਲਾ ਨਹੀਂ – ਇਹ ਮੇਰਾ ਆਪਣਾ ਤੇ ਜਾਂ ਕਾਨੂੰਨ ਦਾ ਹੈ।

ਚਿਤ੍ਰ ਪਤ: ਔਹ ਮਣੀਆਂ ਜੀ ਗੱਡੀਓਂ ਉਤਰੇ ਹਨ।

(ਹਿਰਦੇ ਨਾਥ ਨਮਸਕਾਰ ਕਰਦਾ ਹੈ)

ਹਿਰਦੇ ਨਾਥ: ਮਣੀਆਂ ਜੀ ਨੇ ਉਤਰ ਨਹੀਂ ਦਿੱਤਾ।

ਚਿਤ੍ਰ ਪਤ: ਵੇਖਦੇ ਤੇ ਏਧਰ ਹੀ ਸਨ, ਪਰ ਚਿਹਰਾ ਕੁਝ ਹੋਰ ਦਾ ਹੋਰ ਹੀ ਬਣਿਆ ਹੈ।

(ਅੰਦਰੋਂ ਹਿਰਦੇ ਨਾਥ ਨੂੰ ਆਵਾਜ਼ ਪੈਂਦੀ ਹੈ)

ਹਿਰਦੇ ਨਾਥ ਚਿਤ੍ਰ ਪਤ, ਅਮਨ ਨਾ ਟੁਟੇ, ਫੈਸਲਾ ਭਾਵੇਂ ਮੇਰੇ ਹੱਕ ਵਿਚ ਤੇ ਭਾਵੇਂ ਬਰਖ਼ਿਲਾਫ਼ ਹੋਵੇ, ਹਫ਼ਤਾ ਭਰ ਕੋਈ ਐਲਾਨ ਜਾਂ ਮੁਜ਼ਾਹਿਰਾ ਨਹੀਂ ਕਰਨਾ।

ਤੇ ਓਸ ਤੋਂ ਬਾਅਦ ਵੀ ਜੋ ਕਰਨਾ ਲੋਕਾਂ ਦੇ ਅਮਨ ਦਾ ਖਿਆਲ ਰੱਖਕੇ ਕਰਨਾ।

ਚਿਤ੍ਰ ਪਤ: ਤੁਹਾਡੀ ਹੀ ਰੂਹ ਸਾਡੇ ਵਿਚ ਕੰਮ ਕਰਦੀ ਹੈ । ਮੈਂ ਤੁਹਾਡੇ ਨਾਲ ਅੰਦਰ ਚੱਲਦਾ ਹਾਂ।

ਹਿਰਦੇ ਨਾਥ: ਨਹੀਂ, ਤੁਸੀ ਬਾਹਰ ਠਹਿਰੋ ਮਣੀਆਂ ਨਾਲ ਚਿਤ੍ਰਾ ਜੀ ਹੋਣਗੇ – ਏਥੇ ਬਾਹਰ ਫ਼ਸਾਦ ਦਾ ਖ਼ਤਰਾ ਹੈ – ਤੁਸੀ ਆਪਣੇ ਜਵਾਨਾਂ ਦੀ ਮਦਦ ਨਾਲ ਏਸ ਭੀੜ ਨੂੰ ਸਾਂਭ ਰਖੋ –

ਚਿਤ੍ਰ ਪਤ. ਜੋ ਤੁਹਾਡੀ ਆਗਿਆ –

(ਹਥ ਮਿਲਾਂਦਾ ਤੇ ਹਿਰਦੇ ਨਾਥ ਚਲਾ ਜਾਂਦਾ ਹੈ)

# ਝਾਤੀ ਨਾਵੀਂ



ਕਚਹਿਰੀ ਦਾ ਅੰਦਰ, ਮੈਜਿਸਟਰੇਟ ਅਦਾਲਤ ਦੀ ਕੁਰਸੀ ਉਤੇ ਬੈਠੇ ਹਨ । ਕਈ ਪਤਵੰਤੇ ਲੋਕ ਸਾਹਮਣੇ ਕੁਰਸੀਆਂ ਬੰਚਾਂ ਉਤੇ ਬੈਠੇ ਹਨ । ਸੱਜੇ ਪਾਸੇ ਹਿਰਦੇ ਨਾਥ ਖੜੋਤਾ ਤੇ ਵਕੀਲ ਥਾਣੇਦਾਰ ਬੈਠੇ ਹਨ – ਖੱਬੇ ਪਾਸੇ ਇਕ ਮਹਾਂ-ਗਿਆਨੀ, ਬਨਾਉਟੀ ਪਤੀ ਤੇ ਹੋਰ ਮਰਿਆਦੀਏ ਖੜੇ ਹਨ ।

ਮੈਜਿਸਟਰੇਟ: (ਮਿਸਲ ਚੁਕਕੇ) ਹਿਰਦੇ ਨਾਥ, ਪ੍ਰੀਤ-ਮਣੀ ਤੇ ਦੂਜੀ ਪਾਰਟੀ ਹਾਜ਼ਰ ਹਨ ?

ਸਰਿਸ਼ਤੇਦਾਰ: ਹਜ਼ੂਰ ! – ਪਰ ਪ੍ਰੀਤ ਮਣੀ ਉਡੀਕ-ਕਮਰੇ ਵਿਚ ਬੈਠੀ ਹੈ ।

ਮੈਜਿਸਟਰੇਟ: ਉਸ ਨੂੰ ਬੁਲਾਓ :

(ਅਰਦਲੀ ਜਾਂਦਾ ਹੈ ਤੇ ਸਰਿਸ਼ਤੇ-ਦਾਰ ਕੁਝ ਕਾਗ਼ਜ਼ ਪੇਸ਼ ਕਰਦਾ ਹੈ)

ਮੈਜਿਸਟਰੇਟ: (ਪ੍ਰੀਤ ਮਣੀ ਤੇ ਚਿਤ੍ਰਾ ਨੂੰ ਦੇਖਕੇ) ਅੰਦਰਲੀ ਕੰਧ ਦੇ ਨਾਲ ਦੋ ਕੁਰਸੀਆਂ ਡਾਹ ਦੇ ।

(ਅਰਦਲੀ ਡਾਂਹਦਾ ਹੈ)

ਪ੍ਰੀਤਮਣੀ (ਕੁਰਸੀਆਂ ਦੇ ਇਕ ਪਾਸੇ ਚਿਤ੍ਰਾ ਨੂੰ ਛਡਕੇ ਤੇ ਦੂਜੇ ਪਾਸੇ ਆਪ ਹੋਕੇ) ਬੜੀ ਮੇਹਰਬਾਨੀ, ਪਰ ਮੈਂ ਖੜੋਣਾ ਚਾਹਾਂਗੀ ।

ਮੈਜਿਸਟ੍ਰੇਟ: ਫ਼ੈਸਲਾ ਲੰਮਾ ਹੈ, ਤੁਸੀ ਕਮਜ਼ੋਰ ਹੋ।

ਪ੍ਰੀਤਮਣੀ ਮਿਹਰਬਾਨੀ – ਮੈਂ ਬੜੀ ਤਕੜੀ ਹਾਂ। ਪਰ ਮੈਂ ਸਾਰਾ ਫੈਸਲਾ ਪੜ੍ਹਨ ਦੀ ਤਕਲੀਫ਼ ਆਪ ਨੂੰ ਨਹੀਂ ਦੇਣਾ ਚਾਂਹਦੀ, ਆਪ ਜੇ ਸੰਖੇਪ ਆਪਣਾ ਹੁਕਮ ਸੁਣਾ ਦਿਓ।

ਮੈਜਿਸਟਰੇਟ. (ਹਿਰਦੇ ਨਾਥ ਵਲ ਤੱਕ ਕੇ) ਸ਼ਹਾਦਤਾਂ ਨੇ ਮੈਨੂੰ ਮਜ-ਬੂਰ ਕਰ ਦਿਤਾ ਹੈ – ਮੇਰਾ ਯਕੀਨ ਮੇਰੇ ਫ਼ੈਸਲੇ ਵਿਚ ਕੋਈ ਮਦਦ ਨਹੀਂ ਦੇ ਸਕਿਆ – ਮੈਂ ਤੁਹਾਡੇ ਵਲ ਵੇਖਦਾ ਹਾਂ, ਮੁਦਈ ਵਲ ਵੇਖਦਾ ਹਾਂ, ਪ੍ਰੀਤ-ਮਣੀ ਵਲ ਵੇਖਦਾ ਹਾਂ – ਪਰ ਸ਼ਹਾ-ਦਤਾਂ ਮੈਨੂੰ ਕੋਈ ਖੁਦਮੁਖ਼ਤਾਰ ਨਤੀਜਾ ਨਹੀਂ ਕੱਢਣ ਦੇਂਦੀਆਂ – ਤੁਹਾਡਾ ਵਕੀਲ ਇਹਨਾਂ ਸ਼ਹਾਦਤਾਂ ਨੂੰ ਰੱਦ ਨਹੀਂ ਕਰ ਸਕਿਆ – ਤੁਹਾਨੂੰ ਇਕ ਸਾਲ ਦੀ ਕੈਦ ਦੇਂਦਾ ਹਾਂ ਤੇ ਪ੍ਰੀਤ ਮਣੀ ਨੂੰ ਮੁਦਈ ਕੋਲ ਜਾਣਾ ਹੋਵੇਗਾ।

ਪ੍ਰੀਤਮਣੀ (ਕੁਰਸੀਆਂ ਕੋਲੋਂ ਜ਼ਰਾ ਪਰੇ ਰੇ ਹੋਕੇ) ਕੀ ਇਹੀ ਤੁਹਾਡਾ ਅੰਤਮ ਫੈਸਲਾ ਹੈ?

ਮੈਜਿਸਟਰੇਟ: ਮੇਰਾ ਨਹੀਂ ਕਾਨੂੰਨ ਦਾ ਹੈ।

ਪ੍ਰੀਤਮਣੀ: ਮੈਨੂੰ ਇਸ ਦੇ ਕੋਲ ਜਾਣਾ ਪਵੇਗਾ, ਕਿਉਂਕਿ ਮੈਂ ਇਸ ਨੂੰ ਕਚਹਿਰੀਓਂ ਬਾਹਰ ਨਾ ਕਦੇ ਵੇਖਿਆ ਨਾ ਜਾਣਿਆ ਹੈ?

ਮੈਜਿਸਟਰੇਟ: ਇਹ ਤੁਸੀਂ ਸਾਬਤ ਨਹੀਂ ਕਰ ਸਕੇ।

ਪ੍ਰੀਤਮਣੀ: ਤੇ ਚਾਰ ਆਦਮੀ ਤੁਹਾਡੀ ਅਦਾਲਤ ਵਿਚ ਝੂਠ ਬੋਲਕੇ ਇਕ ਸੱਚੀ ਇਸਤ੍ਰੀ ਕੋਲੋਂ ਉਹਦਾ ਸਭ ਕੁਝ ਖੋਹ ਸਕੇ ਹਨ – ਪਤੀ, ਪੁੱਤਰ, ਇੱਜ਼ਤ ਤੇ ਜ਼ਿੰਦਗੀ........

ਮੈਜਿਸਟਰੇਟ: ਮੈਨੂੰ ਅਫ਼ਸੋਸ ਹੈ, ਪਰ ਕਾਨੂੰਨ ਦਾ ਅਮਲ ਇਹੀ ਕੁਝ ਸੀ ਜੋ ਕੀਤਾ ਗਿਆ ਹੈ।

ਪ੍ਰੀਤਮਣੀ: (ਗਜ਼ਬਨਾਕ ਹੋਕੇ ਤੇ ਇਕ ਨੰਗੀ ਖੰਜਰ ਕਢਕੇ)

ਏਸ ਕਾਨੂੰਨ ਦੇ ਇਕ ਇਕ ਅੱਖਰ ਨੂੰ ਆਪਣੇ ਖ਼ੂਨ ਦੇ ਛਿੱਟਿਆਂ ਨਾਲ ਮੇਸ ਦਿਆਂਗੀ।

ਹਿਰਦੇ ਨਾਥ: ਚਿਤ੍ਰ – ਚਿਤ੍ਰ।

ਮੈਜਿਸਟਰੇਟ: ਥਾਣੇਦਾਰ ਸਾਹਬ।

(ਚਿਤ੍ਰਾ ਤੇ ਥਾਨੇਦਾਰ ਹਿਲਦੇ ਹਨ)

ਪ੍ਰੀਤਮਣੀ: (ਹੋਰ ਨੁੱਕਰ ਵਿਚ ਜਾਕੇ ਤੇ ਕੜਕ ਕੇ) – ਖ਼ਬਰਦਾਰ ! ਵਿਥ ਬੜੀ ਹੈ – ਫੜਨ ਆਓਗੇ ਤੇ ਫੌਰਨ ਢਿਡ ਪਾੜ ਲਵਾਂਗੀ – ਬਣੇਗਾ ਕੁਝ ਨਹੀਂ, ਪਰ ਮੇਰੇ ਅਰਮਾਨ ਵਿਚੇ ਰਹਿ ਜਾਣਗੇ – ਮੈਂ ਅਜੇ ਚਾਰ ਗੱਲਾਂ ਹੋਰ ਕਰਨੀਆਂ ਹਨ।

(ਸਾਰੇ ਸੰਨਾਟਾ ਛਾ ਜਾਂਦਾ ਹੈ। ਪ੍ਰੀਤਮਣੀ ਦੀ ਗ਼ਜ਼ਬਨਾਕ ਸੂਰਤ ਦੇ ਸਾਹਮਣੇ ਸਭ ਹਰਕਤ ਬੰਦ ਹੋ ਜਾਂਦੀ ਹੈ)

ਪ੍ਰੀਤਮਣੀ: ਕੋਈ ਸਚਿਆਈ ਤੁਹਾਡਾ ਫੈਸਲਾ ਨਹੀਂ ਬਦਲਾ ਸਕੀ, ਕੋਈ ਤਰਲਾ ਮੇਰੇ ਮਾਪਿਆਂ ਦੀ ਮਮਤਾ ਨਹੀਂ ਜਗਾ ਸਕਿਆ, ਕੋਈ ਮਿੰਨਤ

ਇਹਨਾਂ ਮਹਾਂ ਗਿਆਨੀਆਂ ਦਾ ਮਨ ਨਰਮ ਨਹੀਂ ਕਰ ਸਕੀ – ਪਰ ਮੈਨੂੰ ਵੀ ਮੇਰੇ ਨਾਥ ਕੋਲੋਂ ਕੋਈ ਖੋਹ ਨਹੀਂ ਸਕੇਗਾ – – – ਤੁਹਾਡਾ ਵੱਡਾ ਕਨੂੰਨ ਲੱਖਾਂ ਦਿਲਾਂ ਦੇ ਨਾਥ ਨੂੰ ਸੀਖਾਂ ਪਿੱਛੇ ਡਕ ਸਕਦਾ ਹੈ, ਇਹਨਾਂ ਧਰਮੀਆਂ ਦਾ ਧਰਮ ਇਕ ਅਬਲਾ ਦੀਆਂ ਲੱਖਾਂ ਰੀਝਾਂ ਉਹਦੇ ਉਠਦੇ ਸੀਨੇ ਵਿਚ ਕਤਲ ਕਰ ਸਕਦੀ ਹੈ; ਏਸ ਸਮਾਜ ਦੀ ਸਭਯਤਾ ਸੱਚ ਨੂੰ ਸੂਲੀ ਉਤੇ ਤੇ ਕੂੜ ਨੂੰ ਕੁਰਸੀ ਉਤੇ ਬਿਠਾ ਸਕਦਾ ਹੈ – ਪਰ ਇਹ ਤਿੰਨੇ ਮੈਨੂੰ ਮੇਰੀ ਮਰਜ਼ੀ ਦੇ ਉਲਟ ਕਿਸੇ ਦੀ ਨਹੀਂ ਬਣਾ ਸਕਦੇ !......... ਵੇਖ ਲਿਆ ਮੈਂ ਮੁਨਸਿਫ਼ਾਂ ਦਾ ਇਨਸਾਫ਼, ਧਰਮੀਆਂ ਦਾ ਧਰਮ ਤੇ ਮਾਪਿਆਂ ਦੀ ਮੁਹੱਬਤ – ਮੈਂ ਏਸ ਸਮਾਜ ਵਿਚ ਰਹਿਣੋਂ ਇਨਕਾਰ ਕਰਦੀ ਹਾਂ – ਮੈਂ ਸੁਤੰਤ ਇਸਤ੍ਰੀ ਹਾਂ – ਸੁਤੰਤ੍ਰ ਹੀ ਮਰ ਜਾਵਾਂਗੀ – ਮੇਰਾ ਪਤੀ, ਮੇਰਾ ਬੱਚਾ, ਏਸ ਜਬਰ ਦਾ ਬਦਲਾ ਲੈਣਗੇ – ਤੁਹਾਡੀਆਂ ਆਪਣੀਆਂ ਧੀਆਂ ਮੇਰੇ ਖ਼ੂਨ ਦਾ ਜਵਾਬ ਮੰਗਣਗੀਆਂ – ਮੈਂ ਤੁਹਾਡੇ ਜਬਰ ਨੂੰ ਧਿਰਕਾਰ ਕਰਦੀ ਹਾਂ, ਠੁਕਰਾਂਦੀ ਹਾਂ ਤੇ ਲਹੂ-ਲੁਹਾਨ ਕਰਦੀ...........

(ਪ੍ਰੀਤ-ਮਣੀ ਖੰਜਰ ਧੂ ਲੈਂਦੀ ਹੈ)

ਹਿਰਦੇ ਨਾਥ: ਮਣੀਆ ਜੀ – ਇਕ ਗੱਲ !

ਪ੍ਰੀਤਮਣੀ: ਮੇਰਾ ਫੈਸਲਾ ਹੁਣ ਤੁਸੀ ਵੀ ਨਹੀਂ [illegible] ਸਕਦੇ।

ਬਨਾਉਟੀ ਪਤੀ: (ਅਗੇਰੇ ਹੋਕੇ) ਪਰ ਰਾਣੀ ਪ੍ਰੀਤਮਣੀ, ਮੈਂ [illegible] ਸਕਦਾ ਹਾਂ।

(ਸਭ ਅੱਖਾਂ ਓਹਦੇ ਵਲ ਹੋ ਜਾਂਦੀਆਂ ਹਨ: [illegible] ਪ੍ਰੀਤਮਣੀ ਵੀ ਰੁਕ ਜਾਂਦੀ ਹੈ।

ਹਿਰਦੇ ਨਾਥ: (ਆਸ ਮੁੜਦੀ ਸਮਝਕੇ) ਬੋਲ ਦਿਓ, ਜੇ ਬੋਲ ਸਕਦੇ ਹੋ – ਤੁਹਾਡੀ ਇਕ ਸੱਚੀ ਗੱਲ ਏਸ ਬਹੁ-ਮੁੱਲੀ ਜਿੰਦੜੀ ਨੂੰ ਬੱਚਾ ਸਕਦੀ ਹੈ।

ਬਨਾਉਟੀ ਪਤੀ: ਮੈਂ ਸਵੇਰ ਦਾ ਸੋਚ ਰਿਹਾ ਸਾਂ, ਪਰ ਬੁਲ੍ਹ ਤੱਕ ਆ ਕੇ ਗੱਲ ਰਹਿ ਜਾਂਦੀ ਸੀ–ਕੀਹ ਆਖਾਂਗਾ ?– ਪਰ ਹੁਣ ਇਹਨਾਂ ਦੀ ਖ਼ੰਜਰ ਮੇਰੇ ਕਲੇਜੇ ਵਿਚ ਜਾ ਖੁਬੀ ਹੈ ਤੇ ਭੇਤ ਬਾਹਰ ਕੱਢ ਲਿਆਈ ਹੈ।

ਹਿਰਦੇ ਨਾਥ: ਤਾਂ ਮਿੱਤਰ ਜੀ, ਬੋਲ ਦਿਓ, ਜ਼ਰੂਰ ਬੋਲ ਦਿਓ, ਇਹ ਮਣੀਆ ਬੜੀ ਮਹਿੰਗੀ ਹੈ, ਇਹ ਜਿਊਂਦੀ ਰਹਿਣੀ ਚਾਹੀਦੀ ਹੈ।

ਬਨਾਉਟੀ ਪਤੀ: (ਮੈਜਿਸਟਰੇਟ ਨੂੰ) ਹਜ਼ੂਰ ! ਇਹ ਸੱਚੇ ਹਨ, ਇਨ੍ਹਾਂ ਦੇ ਦਰਸ਼ਨ ਕਚਹਿਰੀਓਂ ਬਾਹਰ ਮੈਂ ਸੱਚ ਮੁਚ ਕਦੇ ਨਹੀਂ ਕੀਤੇ। ਨਾ ਇਹਨਾਂ ਦੇ ਦਰਸ਼ਨਾਂ ਦੀ ਝਾਲ ਕਚਿਹਰੀਓਂ ਬਾਹਰ ਮੈਂ ਝੱਲ ਹੀ ਸਕਦਾ ਹਾਂ। ਜੇ ਮੈਂ ਪਹਿਲੋਂ ਜਾਣਦਾ ਕਿ ਪ੍ਰੀਤ-ਮਣੀ ਆਹ ਕੁਝ ਹੈ – ਇਸਤ੍ਰੀ ਨਹੀਂ, ਕੋਈ ਸੂਰਜ ਦਾ ਟੁਕੜਾ ਹੈ – ਜਿਦ੍ਹੇ ਜੋੜੇ ਦੀ ਠੋਕਰ ਮੇਰੇ ਵਰਗੇ

ਕੰਗਲਿਆਂ ਦਾ ਮਾਨ ਹੋ ਸਕਦਾ ਹੈ ਤਾਂ ਕਦੇ ਓਹਦਾ ਬਨਾਉਟੀ ਪਤੀ ਬਣਨ ਦੀ ਹਿਮਾਕਤ ਮੈਨੂੰ ਨਾ ਸੁਝਦੀ। ਮੇਰਾ ਵਿਆਹ ਇਹਨਾਂ ਨਾਲ !—ਅਣਹੋਣੀ ਗੱਲ........ਮੈਂ ਮੁਕੱਦਮਾ ਵਾਪਸ ਲੈਂਦਾ ਹਾਂ।

ਮੈਜਿਸਟਰੇਟ: ਪਰ ਤੂੰ ਏਸ ਦਾ ਨਤੀਜਾ ਸੋਚ ਲਿਆ ਹੈ ?

ਬਨਾਉਟੀ ਪਤੀ: ਹਜ਼ੂਰ ਚੰਗੀ ਤਰ੍ਹਾਂ।

ਮੈਜਿਸਟਰੇਟ: ਤੇਰੇ ਗਵਾਹਾਂ ਨੂੰ ਵੀ ਤਕਲੀਫ਼ ਹੋ ਜਾਇਗੀ।

ਬਨਾਉਟੀ ਪਤੀ: ਮੈਨੂੰ ਏਸ ਗੱਲ ਦਾ ਅਫ਼ਸੋਸ ਹੈ — ਪਰ ਹੁਣ ਬਹੁਤਾ ਰੋਕਿਆ ਨਹੀਂ ਜਾ ਸਕਦਾ।

ਮੈਜਿਸਟਰੇਟ: ਮੈਂ ਖੁਸ਼ ਹਾਂ ਕਿ ਹਿਰਦੇ ਨਾਥ ਨੂੰ ਸਜ਼ਾ ਦੇਣ ਲਈ ਹੁਣ ਮੈਂ ਮਜਬੂਰ ਨਹੀਂ — ਬਰੀ ਕਰਦਾ ਹਾਂ — ਪ੍ਰੀਤ-ਮਣੀ ਦੀ ਸੁਤੰਤਰ੍ਤਾ ਅਦਾਲਤ ਨੂੰ ਪਰਵਾਨ ਹੈ।........ਤੇ ਮੁਦਈ ਦੀ ਦਰੋਗ਼ ਬਿਆਨੀ ਵਿਰੁਧ ਕਾਰਵਾਈ ਲਈ ਹੁਕਮ ਦਿੱਤਾ ਜਾਇਗਾ।

ਹਿਰਦੇ ਨਾਥ ਪ੍ਰੀਤ-ਮਣੀ ਦੀ ਬਾਂਹ ਫੜ ਕੇ ਬਾਹਰ ਲਿਜਾਂਦਾ ਹੈ, ਚਿੱਤ੍ਰਾ ਦੂਜੀ ਬਾਂਹ ਫੜਦੀ ਹੈ। ਤੇ ਅਗੋਂ ਵਾਲੀ ਚਿਤਰ-ਪਤ ਆ ਕੇ ਖੁਸ਼ੀ ਪ੍ਰਗਟ ਕਰਦਾ ਹੈ ਤੇ ਚਾਰੇ ਗੱਡੀ ਵਿਚ ਚੜ੍ਹ ਕੇ ਚਲੇ ਜਾਂਦੇ ਹਨ। ਜਵਾਨ ਰੁਮਾਲ ਹਿਲਾਂਦੇ ਹਨ। ਖ਼ਲਕਤ ਵਿਚ ਚਿ-ਮਿ ਗੋਈਆਂ ਹੋ ਰਹੀਆਂ ਹਨ, ਪਰ ਸ਼ੋਰ ਸ਼ਰਾਬਾ ਕੋਈ ਨਹੀਂ। ਕਚਹਿਰੀ ਵਾਲਾ ਸਨਾਟਾ ਬਾਹਰ ਵੀ ਹੈ। ਪ੍ਰੀਤ-ਮਣੀ ਦੇ ਰੁਅਬ ਤੇ ਚਮਤਕਾਰ ਦੀਆਂ ਗੱਲਾਂ ਵਧਾ ਕੇ ਲੋਕ ਕਰ ਰਹੇ ਹਨ।

**ਡਰਾਪ**

# — ਸਾਡੇ ਮੁਖ-ਲਿਖਾਰੀ —

**ਸ: ਗੁਰਬਖਸ਼ ਸਿੰਘ**

| | |
|---|---|
| ਅਸਮਾਨੀ ਮਹਾਂ-ਨਦੀ | ੧-੧੨ |
| ਨਾਗ ਪ੍ਰੀਤ ਦਾ ਜਾਦੂ | ੧-੮ |
| ਪ੍ਰੀਤ ਕਹਾਣੀਆਂ | ੨-੪ |
| ਵੀਣਾ ਵਿਨੋਦ | ੧-੪ |
| ਰੌਸ਼ਨ ਦਿਮਾਗ਼ੀ ਦੀ ਸਿਖਿਆ (ਦੋਵੇਂ ਹਿਸੇ) | ੩-੪ |
| ਅਣ[illegible]ੀ ਮਾਂ | ੧-੪ |
| [illegible]ਰੀ ਜ਼ਿੰਦਗੀ | ੧-੧੨ |
| [illegible] ਜ਼ਿੰਦਗੀ | ੧-੮ |
| ਮ[illegible]ਰ ਸ਼ਖ਼ਸੀਅਤ | ੧-੮ |
| ਏਸ਼ੀਆ ਦਾ ਚਾਨਣ | ੨-੪ |
| ਸੁਪਨੇ | ੧-੪ |
| ਪਰਮ ਮਨੁਖ | ੧-੧੨ |
| ਪ੍ਰੀਤ ਮਾਰਗ | [illegible]-੮ |
| ਪ੍ਰੀਤ ਮੁਕਟ (ਡਰਾਮਾ) | [illegible] |
| [illegible] ,, | [illegible] |
| [illegible] ,, | ੧-[illegible] |
| [illegible] ਨਾਇਕਾ ,, | ੧-੮ |

**ਪ੍ਰੋ. ਜਗਦੀਸ਼ ਸਿੰਘ**

| | |
|---|---|
| ਗੁੰਝਲਦਾਰ [illegible] | ੧-੧੨ |
| ਸਾਡੇ ਬੱ[illegible]) ਉਰਦੂ | ੧-੪ |
| ਸਾਡੇ [illegible]ਵਰਾਜ | ੨-੦ |
| ਬੱਚੇ ਦੇ ਪਹਿਲੇ ਸਾਲ | ੨-੮ |

**ਪਿਆਰਾ ਸਿੰਘ 'ਦਾਤਾ'**

| | |
|---|---|
| ਆਜ਼ਾਦ ਹਿੰਦ ਫ਼ੌਜ | ੩-੦ |
| ਮਹਾਰਾਜਾ ਦਲੀਪ ਸਿੰਘ | ੨-੦ |
| ਧਰਤੀ ਲਾਲੋ ਲਾਲ | ੩-੦ |
| ਪਰਵਾਨੇ | ੨-੦ |
| ਫ਼ਰਾਂਸ ਦੀ ਕਹਾਣੀ | ੧-੮ |
| ਮਾਂਗਵੇਂ ਖੰਭ | ੧-[illegible] |
| ਸ਼ਹੀਦ ਦੇਵੀ | ੧-੮ |
| ਮੁਹੱਬਤੇ ਵਤਨ (ਉਰਦੂ) | ੨-[illegible] |
| ਜੀ: ਜਵਾਹਰ ਲਾਲ ਨਹਿਰੂ | ੩-੦ |

**ਨਾਨਕ ਸਿੰਘ ਨਾਵਲਿਸਟ**

| | |
|---|---|
| ਦੂਰ ਕਿਨਾਰਾ | ੪-੦ |
| ਲਵ ਮੈਰਿਜ ੪-੦ ਕਹਾਣੀ | ੨-੦ |
| ਪੱਥਰ ਕਾਂਬਾ | ੩-੦ |
| ਧੁੰਦਲੇ ਪਰਛਾਵੇਂ | ੩-੦ |
| ਪਿਆਰ ਦੀ ਦੁਨੀਆਂ | ੪-੮ |
| ਗ਼ਰੀਬ ਦੀ ਦੁਨੀਆਂ | ੩-੦ |
| ਜੀਵਨ ਸੰਗਰਾਮ | ੩-੦ |
| ਕਾਗ਼ਤਾਂ ਦੀ ਬੇੜੀ | ੩-੦ |
| ਤਸਵੀਰ ਦੇ ਦੋਵੇਂ ਪਾਸੇ | ੧-੮ |
| ਫ਼ੌਲਾਦੀ ਫੁੱਲ | ੩-੦ |
| ਪਤ-ਝੜ ਦੇ ਪੰਛੀ | ੨-੮ |
| ਪਵਿਤਰ ਪਾਪੀ | ੨-੮ |
| ਬੀ. ਏ. ਪਾਸ (ਡਰਾਮਾ) | ੧-੮ |

ਪ੍ਰੀਤ ਨਗਰ ਸ਼ਾਪ — ਨਿਸਬਤ ਰੋਡ — ਲਾਹੌਰ